# ਵਾਰਿਸ ਮੁਹਾਵਰਾ ਕੋਸ਼

ਡਾ. ਪ੍ਰੀਤਮ ਸੈਨੀ

ਭਾਸ਼ਾ ਵਿਭਾਗ, ਪੰਜਾਬ

Digitized by Panjab Digital Library | www.panjabdigilib.org

# ਵਾਰਿਸ ਮੁਹਾਵਰਾ ਕੋਸ਼

ਡਾ. ਪ੍ਰੀਤਮ ਸੈਨੀ

ਭਾਸ਼ਾ ਵਿਭਾਗ, ਪੰਜਾਬ

Digitized by Panjab Digital Library | www.panjabdigilib.org

**WARIS MUHAVRA KOSH** ***(In Punjabi)***
**Dr. Pritam Saini**

ਵਾਰਿਸ ਮੁਹਾਵਰਾ ਕੋਸ਼
ਡਾ. ਪ੍ਰੀਤਮ ਸੈਣੀ

ਸੰਪਾਦਨ :
ਸ੍ਰੀਮਤੀ ਬਲਵੰਤ ਕੌਰ ਰੰਧਾਵਾ
(ਸਾ. ਡਿਪਟੀ ਡਾਇਰੈਕਟਰ)
ਸ. ਚਰਨ ਸਿੰਘ
(ਖੋਜ ਸਹਾਇਕ)

© ਭਾਸ਼ਾ ਵਿਭਾਗ, ਪੰਜਾਬ

ਪਹਿਲੀ ਵਾਰ : 2008
ਕਾਪੀਆਂ : 1000
ਕੀਮਤ : 13 ਰੁਪਏ 00 ਪੈਸੇ

0220 - ਵੋ.ਤੇ.ਉ.ਭਾ.ਕੋ. - 1524

ਪ੍ਰਕਾਸ਼ਕ : ਡਾਇਰੈਕਟਰ ਭਾਸ਼ਾ ਵਿਭਾਗ, ਪੰਜਾਬ
ਛਾਪਕ : ਭਾਰਤੀਆ ਇਲੈਕਟ੍ਰਕ ਪ੍ਰੈਸ, ਜਲੰਧਰ
ਰਾਹੀਂ : ਕੰਟਰੋਲਰ, ਛਪਾਈ ਅਤੇ ਲਿਖਣ ਸਮੱਗਰੀ ਵਿਭਾਗ, ਪੰਜਾਬ

Digitized by Panjab Digital Library | www.panjabdigilib.org

## ਦੋ ਸ਼ਬਦ

ਨਰੋਆ ਸਾਹਿਤ ਸਮਾਜ ਦਾ ਦਰਪਣ ਅਖਵਾਉਂਦਾ ਹੈ। ਜਿੱਥੇ ਸਮੇਂ ਦੀ ਮੋਹਰ ਸਾਹਿਤ ਤੇ ਲਗਦੀ ਹੈ ਉਥੇ ਲੋਕਾਂ ਦੇ ਜਜ਼ਬੇ, ਹਾਵ-ਭਾਵ ਅਤੇ ਦੁਖ ਦਰਦ ਵੀ ਸਾਹਿਤ ਵਿਚ ਪਰੁੱਚੇ ਹੁੰਦੇ ਹਨ। ਜੀਵਨ ਦੀਆਂ ਸਚਿਆਈਆਂ ਸਾਹਿਤ ਨੂੰ ਅਮਰ ਬਣਾਉਂਦੀਆਂ ਹਨ। ਜਿੱਥੋਂ ਤੱਕ ਕੋਸ਼ਾਂ ਦਾ ਸਬੰਧ ਹੈ ਭਾਸ਼ਾ ਦੀ ਅਮੀਰੀ ਨੂੰ ਜਾਣਨ ਲਈ ਕੋਸ਼ ਬਹੁਤ ਵੱਡੀ ਸਹਾਇਤਾ ਕਰਦੇ ਹਨ। ਭਾਸ਼ਾ ਵਿਭਾਗ, ਪੰਜਾਬ ਦਾ ਇਸ ਕਾਰਜ ਵਿਚ ਵਿਸੇਸ਼ ਯੋਗਦਾਨ ਰਿਹਾ ਹੈ। ਵਿਭਾਗ ਨੇ ਜਿੱਥੇ ਪੰਜਾਬੀ- ਪੰਜਾਬੀ ਕੋਸ਼ ਤਿਆਰ ਕਰਕੇ ਇਸ ਨੂੰ ਛਾਪਣ ਵਰਗਾ ਮੁੱਲਵਾਨ ਕਾਰਜ ਸਿਰੇ ਚਾੜ੍ਹਿਆ, ਜਿਸ ਵਿਚ ਸੋਧ ਕ੍ਰਮ ਨਿਰੰਤਰ ਜਾਰੀ ਹੈ; ਉਥੇ ਪੰਜਾਬੀ ਦੀਆਂ ਉਪ-ਭਾਸ਼ਾਵਾਂ ਜਿਵੇਂ ਪੁਆਧੀ ਅਤੇ ਪੋਠੋਹਾਰੀ ਦੇ ਕੋਸ਼ ਤਿਆਰ ਕਰਕੇ ਪ੍ਰਕਾਸ਼ਤ ਕਰਵਾਉਣੇ ਵੀ ਇਸ ਦੇ ਟੀਚਿਆਂ ਵਿਚ ਸ਼ਾਮਲ ਸਨ। ਪਾਠਕਾਂ ਦੀ ਲੋੜ ਨੂੰ ਮੁੱਖ ਰੱਖਕੇ ਭਾਸ਼ਾ ਵਿਭਾਗ ਨੇ ਦੋ-ਭਾਸ਼ੀ ਅਤੇ ਬਹੁ-ਭਾਸ਼ੀ ਕੋਸ਼ ਤਿਆਰ ਕਰਨ ਦੀ ਯੋਜਨਾ ਵੀ ਬਣਾਈ ਅਤੇ ਇਸ ਯੋਜਨਾ ਅਧੀਨ ਵਿਭਾਗ ਵੱਲੋਂ ਪੰਜਾਬੀ- ਹਿੰਦੀ ਕੋਸ਼, ਹਿੰਦੀ-ਪੰਜਾਬੀ ਕੋਸ਼, ਉਰਦੂ-ਪੰਜਾਬੀ-ਹਿੰਦੀ ਕੋਸ਼, ਅੰਗਰੇਜ਼ੀ-ਪੰਜਾਬੀ ਕੋਸ਼ ਮੈਟ੍ਰਿਕ ਪੱਧਰ ਅਤੇ ਪੰਜਾਬੀ ਕਸ਼ਮੀਰੀ ਕੋਸ਼ ਤਿਆਰ ਕਰਵਾਏ। ਪੰਜਾਬੀ ਅੰਗਰੇਜ਼ੀ ਅਤੇ ਪੰਜਾਬੀ-ਉਰਦੂ ਕੋਸ਼ ਵੀ ਵਿਭਾਗ ਵੱਲੋਂ ਤਿਆਰ ਕੀਤੇ ਗਏ ਹਨ ਜੋ ਕਿ ਛਪਾਈ ਅਧੀਨ ਹਨ। ਪੰਜਾਬ ਤੋਂ ਬਾਹਰਲੀਆਂ ਪ੍ਰਾਂਤਿਕ ਭਾਸ਼ਾਵਾਂ ਦੀ ਜਾਣਕਾਰੀ ਹਾਸਲ ਕਰਨ ਲਈ ਵਿਭਾਗ ਵੱਲੋਂ ਤ੍ਰੈ ਭਾਸ਼ੀ ਕੋਸ਼ (ਪੰਜਾਬੀ-ਅੰਗਰੇਜ਼ੀ-ਬੰਗਾਲੀ, ਪੰਜਾਬੀ ਅੰਗਰੇਜ਼ੀ-ਗੁਜਰਾਤੀ ਅਤੇ ਪੰਜਾਬੀ-ਅੰਗਰੇਜ਼ੀ-ਮਰਾਠੀ ਆਦਿ) ਤਿਆਰ ਕਰਵਾਏ ਜਾ ਰਹੇ ਹਨ। ਗੁਰਬਾਣੀ ਅਖੌਤਾਂ, ਪੰਜਾਬੀ ਅਖਾਣ ਕੋਸ਼ ਅਤੇ ਪੰਜਾਬੀ ਮੁਹਾਵਰਾ ਕੋਸ਼ ਵਿਭਾਗ ਦੀਆਂ ਹੋਰ ਸਿਰਕੱਢ ਰਚਨਾਵਾਂ ਹਨ। ਡਾ.ਪ੍ਰੀਤਮ ਸੈਨੀ ਦੁਆਰਾ ਤਿਆਰ ਕੀਤੇ ਵਾਰਿਸ ਮੁਹਾਵਰਾ ਕੋਸ਼ ਦੀ ਪ੍ਰਕਾਸ਼ਨਾ ਵੀ ਇਸੇ ਲੜੀ ਦੀ ਅਗਲੀ ਕੜੀ ਹੈ।

ਵਾਰਿਸ ਸ਼ਾਹ ਪੰਜਾਬੀ ਸਾਹਿਤ ਦਾ ਮਹਾਨ ਅਤੇ ਹਰਮਨ ਪਿਆਰਾ ਕਿੱਸਾਕਾਰ ਹੋਇਆ ਹੈ। ਉਹ ਸੁਖ਼ਨ ਦਾ ਵਾਰਿਸ ਸੀ। ਉਸ ਦਾ ਸਮਾਂ *1708* ਈ. ਤੋਂ *1780* ਈ. ਤੱਕ ਦਾ ਮੰਨਿਆ ਜਾਂਦਾ ਹੈ। ਵਾਰਿਸ ਸ਼ਾਹ ਦੀ ਅਣਥਕ ਮਿਹਨਤ ਅਤੇ ਘਾਲਣਾ ਸਦਕਾ ਹੀਰ ਰਾਂਝੇ ਦੇ ਕਿੱਸੇ ਨੂੰ ਸਮਾਜਿਕ ਜੀਵਨ ਵਿਚ ਆਦਰਯੋਗ ਸਥਾਨ ਪ੍ਰਾਪਤ ਹੈ। ਵਿਸ਼ੇ ਦੇ ਪੱਖ ਤੋਂ ਵਾਰਿਸ ਸ਼ਾਹ ਨੇ ਬਹੁਤ ਕਮਾਲ ਦੀਆਂ ਸਿਖਰਾਂ ਨੂੰ ਛੂਹਿਆ ਹੈ। ਉਸ ਦੀ ਸ਼ਾਇਰੀ ਦੀਆਂ ਕਈ ਸਤਰਾਂ ਤਾਂ ਮੁਹਾਵਰੇ ਬਣ ਕੇ ਲੋਕਾਂ ਦੀ ਜ਼ੁਬਾਨ ਤੇ ਚੜ੍ਹੀਆਂ ਹੋਈਆਂ ਹਨ। ਬੋਲੀ ਮੁਹਾਵਰੇਦਾਰ, ਸਰਲ ਤੇ ਠੇਠ ਹੈ। ਬੋਲੀ ਦੀ ਸਪਸ਼ਟਤਾ ਪਾਠਕ ਨੂੰ ਉਸ ਦੀ ਰਚਨਾ ਨਾਲ ਜੋੜੀ ਰੱਖਦੀ ਹੈ। ਹੀਰ ਰਾਂਝਾ, ਸੋਹਣੀ ਮਹੀਂਵਾਲ, ਮਿਰਜ਼ਾ ਸਾਹਿਬਾਂ, ਸੱਸੀ ਪੁੰਨੂੰ, ਪੂਰਨ ਭਗਤ ਆਦਿ ਕਿੱਸੇ ਪੰਜਾਬੀਆਂ ਦੇ ਮਨਪਸੰਦ ਕਿੱਸੇ ਹਨ।

ਵਾਰਿਸ-ਮੁਹਾਵਰਾ ਕੋਸ਼ ਡਾ. ਪ੍ਰੀਤਮ ਸੈਨੀ ਦੀ ਸਖ਼ਤ ਮਿਹਨਤ ਦਾ ਸਿੱਟਾ ਹੈ ਜਿਸ ਨੇ ਵਾਰਿਸ ਸ਼ਾਹ ਵੱਲੋਂ ਆਪਣੀਆਂ ਰਚਨਾਵਾਂ ਵਿਚ ਵਰਤੇ ਗਏ ਮੁਹਾਵਰਿਆਂ ਨੂੰ ਚੁਣਨ ਉਪਰੰਤ, ਉਨ੍ਹਾਂ ਦੇ ਅਰਥ ਸਪਸ਼ਟ

Digitized by Panjab Digital Library | www.panjabdigilib.org

ਕਰਕੇ ਇਹ ਕੋਸ਼ ਤਿਆਰ ਕੀਤਾ ਹੈ । ਵਿਭਾਗ ਇਸ ਕੋਸ਼ ਨੂੰ ਛਾਪਣ ਦੀ ਖੁਸ਼ੀ ਲੈ ਰਿਹਾ ਹੈ । ਇਸ ਕਾਰਜ ਨੂੰ ਭਲੀਭਾਂਤ ਨੇਪਰੇ ਚਾੜ੍ਹਨ ਲਈ ਵਿਭਾਗ ਦੇ ਕੋਸ਼ਕਾਰੀ ਭਾਗ ਦੇ ਸ੍ਰੀਮਤੀ ਬਲਵੰਤ ਕੌਰ ਰੰਧਾਵਾ, ਸਾ. ਡਿ. ਡਾਇਰੈਕਟਰ(ਕੋਸ਼) ਅਤੇ ਕਰਮਚਾਰੀਆਂ ਨੇ ਪ੍ਰਸ਼ੰਸਾਯੋਗ ਮਿਹਨਤ ਕੀਤੀ ਹੈ । ਵਾਰਿਸ ਮੁਹਾਵਰਾ ਕੋਸ਼ ਆਪ ਦੇ ਹੱਥਾਂ ਵਿਚ ਹੈ । ਮੈਨੂੰ ਪੂਰੀ ਆਸ ਹੈ ਕਿ ਪਾਠਕ ਅਤੇ ਸਾਹਿਤ-ਪ੍ਰੇਮੀ ਇਸ ਕੋਸ਼ ਦਾ ਨਿੱਘਾ ਸਵਾਗਤ ਕਰਨਗੇ ।

**ਬਲਬੀਰ ਕੌਰ**
ਡਾਇਰੈਕਟਰ
ਭਾਸ਼ਾ ਵਿਭਾਗ ਪੰਜਾਬ

Digitized by Panjab Digital Library / www.panjabdigilib.org

## (ੳ)

ਊਠ ਬਲੇਦੇ ਦਾ ਸਾਥ ਹੋਣਾ — ਅਨਜੋੜ ਹੋਣਾ, ਅਯੋਗ ਸੰਗਤ ਹੋਣਾ
'ਅੰਮਾਂ ਆਵੇ ਤਾਂ ਭਾਬੀ ਥੋਂ ਵੱਖ ਹੋਈਏ,
ਸਾਥ ਊਠ ਬਲੇਦੇ ਦਾ ਛੱਡੀਏ ਨੀ'

ਉਦਾਸੀਆਂ ਪਹਿਨਣਾ — ਫਕੀਰਾਂ ਜਾਂ ਦਰਵੇਸ਼ਾਂ ਦਾ ਭੇਸ ਧਾਰਨ ਕਰਨਾ, ਵਿਰਕਤ ਹੋਣਾ, ਸੰਨਿਆਸ ਲੈਣਾ
'ਦੁਨੀਆਂ ਛੱਡ ਉਦਾਸੀਆਂ ਪਹਿਨ ਲਈਆਂ,
ਸੱਯਦ ਵਾਰਿਸ ਹੁਣ ਵਾਰਿਸ- ਸ਼ਾਹ ਹੋਇਆ'

ਉਪਰ ਚਾੜ੍ਹ ਕੇ ਪੌੜੀਆਂ ਲਾਹੁਣਾ — ਉਤਸ਼ਾਹਿਤ ਕਰਕੇ ਨਿਰਾਸ਼ ਕਰਨਾ, ਮਦਦ ਕਰਕੇ ਇੱਕਲੇ ਜਾਂ ਬੇਸਹਾਰਾ ਛੱਡ ਦੇਣਾ
'ਉਪਰ ਚਾੜ੍ਹ ਕੇ ਪੌੜੀਆਂ ਲਾਹੀ ਲੈਂਦੀ,
ਕੇਹੇ ਕਲਾ ਦੇ ਮਹਿਲ ਉਸਾਰਨੀ ਹੈਂ'

## (ਅ)

ਅਕਦ ਬੰਨ੍ਹਣਾ — ਨਿਕਾਹ ਪੜ੍ਹਾਉਣਾ, ਵਿਆਹ ਕਰਵਾਉਣਾ
'ਲੈ ਸੱਦ ਗਵਾਹ ਵਕੀਲ ਦੋਵੇਂ,
ਅਸੀਂ ਸ਼ਰ੍ਹਾ ਦਾ ਅਕਦ ਬਨ੍ਹਾਵਣਾ ਈਂ'

ਅਕਲ ਦੇ ਕੋਟ ਹੋਣਾ — ਬਹੁਤ ਅਕਲਮੰਦ ਹੋਣਾ
'ਤੁਸੀਂ ਅਕਲ ਦੇ ਕੋਟ ਅਯਾਲ ਹੁੰਦੇ,
ਲੁਕਮਾਨ ਹਕੀਮ ਦਸਤੂਰ ਹੋ ਜੀ'

ਅੱਖਾਂ ਮੀਟ ਕੇ ਵਕਤ ਲੰਘਾਣਾ — ਕਿਸੇ ਵੱਲ ਧਿਆਨ ਨਾ ਦੇ ਕੇ ਡੰਗ ਟਪਾਣਾ, ਜੀਵਨ ਘੋਲ ਵਚ ਬਹੁਤਾ ਦਖ਼ਲ ਨਾ ਦੇ ਕੇ ਰਹਿਣਾ
'ਅੱਖੀਂ ਮੀਟਕੇ ਵਕਤ ਲੰਘਾਈਦੇ ਨੀ,
ਇਹ ਜੱਗ ਹੈ ਬੱਦਲਾਂ ਛਾਉਂ ਹੀਰੇ'



Digitized by Panjab Digital Library | www.panjabdigilib.org

| | |
|---|---|
| ਅਖਾੜਾ ਮਚਣਾ | ਘੋਲ ਜਾਂ ਸੰਘਰਸ਼ ਛਿੜਨਾ<br>**'ਵਾਰਿਸ ਸ਼ਾਹ ਚਲ ਯਾਰ ਮਨਾ ਆਈਏ,<br>ਐਥੇ ਨਵਾਂ ਅਖਾਰੜਾ ਮੱਚਦਾ ਏ'** |
| ਅੱਖੀਆਂ ਸੇਕਣਾ | ਰੂਪ ਨਿਹਾਰਨਾ, ਹੁੱਸਨ ਜਵਾਨੀ ਦੇ ਦਰਸ਼ਨ ਮਾਨਣਾ<br>**'ਰਾਉ ਰਾਜਿਆਂ ਸਿਰਾਂ ਦੇ ਦਾਉ ਲਾਏ,<br>ਜ਼ਰਾ ਜਾਏ ਕੇ ਅੱਖੀਆਂ ਸੇਕਣੇ ਨੂੰ'** |
| ਅੱਖੀਆਂ ਲਾਣਾ | ਪਿਆਰ ਪਾਣਾ, ਮੁਹੱਬਤ ਕਰਨਾ<br>**'ਸਿਰ ਜਾਏ ਨਾ ਯਾਰ ਦਾ ਸਿਰ ਦੀਜੈ,<br>ਸ਼ਰਮਾਂ ਰੱਖੀਏ ਅੱਖੀਆਂ ਲਾਈਆਂ ਦੀਆਂ'** |
| ਅੱਖੀਆਂ ਕੱਢਣਾ | ਗੁੱਸੇ ਨਾਲ ਤੱਕਣਾ, ਕ੍ਰੋਧ ਨਾਲ ਘੂਰਨਾ<br>**'ਜੋਗੀ ਰੱਖ ਕੇ ਅਣਖ ਤੇ ਨਾਲ ਗ਼ੈਰਤ,<br>ਕੱਢ ਅੱਖੀਆਂ ਰੋਹ ਥੀਂ ਢੁੱਟਿਆ ਈ'** |
| ਅੱਖੀਆਂ ਕੱਢਣਾ | ਗੁੱਸੇ ਨਾਲ ਤਕੱਣਾ, ਰੋਬ ਨਾਲ ਘੂਰਨਾ<br>**'ਜੋਗੀ ਰੱਖ ਕੇ ਅਣਖ ਤੇ ਨਾਲ ਗ਼ੈਰਤ,<br>ਕੱਢ ਅੱਖੀਆਂ ਹੋਰ ਥੀਂ ਫੁਟਿਆ ਈ'** |
| ਅੰਗ ਲਾਣਾ | ਸਰੀਰਕ ਸੰਪਰਕ ਰਖਣਾ<br>**'ਤੇਰੇ ਬਾਝ ਨਾ ਕਿਸੇ ਨੂੰ ਅੰਗ ਲਾਇਆ,<br>ਗੁਆਹ ਹਾਲ ਦਾ ਮੈਂ ਰੱਬ ਪਾਕ ਕੀਤਾ'** |
| ਅੱਗ ਲੈਣ ਆਏ ਘਰ ਸਾਂਭ ਲੈਣਾ | ਥੋੜੀ ਵਸਤੂ ਲੈਣ ਦੇ ਬਹਾਨੇ ਸਾਰੀ ਤੇ ਕਬਜ਼ਾ ਕਰ ਲੈਣਾ<br>**'ਅੱਗ ਲੈਣ ਆਈਏਂ ਘਰ ਸਾਂਭਿਉ ਈ,<br>ਇਹ ਤੇਰਾ ਹੈ ਬਾਪ ਨਾ ਮਾਈਆਂ ਦਾ'** |
| ਅਗੁੰਸ਼ਤ ਕਰਨਾ | ਉਂਗਲੀ ਕਰਨਾ, ਦੋਸ਼ ਜਾਂ ਤੁਹਮਤ ਲਗਾਣਾ<br>**'ਚਲ ਕਰੋ ਅੰਗੁਸ਼ਤ ਫਰਿਸ਼ਤਿਆਂ ਨੂੰ,<br>ਤੁਸੀਂ ਅਸਲ ਸ਼ੈਤਾਨ ਦੀਆਂ ਨਾਨੀਆਂ ਹੋ'** |



Digitized by Panjab Digital Library | www.panjabdigilib.org

| | |
|---|---|
| ਅੱਘ ਚੜਾਉਣਾ | ਮਾਨ ਵਧਾਣਾ, ਨਿਰਖ ਤੇਜ਼ ਕਰਨਾ<br>'ਲਈਏ ਅੱਘ ਚੜ੍ਹਾਏਕੇ ਵੱਧ ਪੈਸਾ,<br>ਪਰ ਤੋਲ ਥੀਂ, ਘੱਟ ਨਾ ਤੋਲੀਏ ਨੀ' |
| ਅਜਗੇਬ ਦੀਆਂ ਹੁਜਤਾਂ ਉਠਾਣੀਆਂ | ਐਸੀਆਂ ਦਲੀਲਾਂ ਜਾਂ ਉਜ਼ਰ ਪੇਸ਼ ਕਰਨੇ ਜੈਸੇ ਅੱਜ ਤੱਕ ਕਿਸੇ ਨੇ ਨਾ ਕੀਤੇ ਹੋਣ<br>'ਘਰ ਰੱਬ ਦੇ ਨਾਲ ਨਾ ਬੰਨ੍ਹ ਝੇੜੇ,<br>ਅਜ਼ਗੇਬ ਦੀਆਂ ਹੁਜਤਾਂ ਉਠਾ ਨਾਹੀਂ' |
| ਅੰਤ ਪਾਣਾ | ਸਮਝਣਾ, ਹਕੀਕਤ ਜਾਣਨਾ<br>'ਵਿਚ ਤ੍ਰਿਸ਼ਨਾਂ ਗਾਉਂਦਾ ਫਿਰੇ ਭਉਂਦਾ,<br>ਅੰਤ ਓਸ ਦਾ ਕਿਸੇ ਨਾ ਪਇਆ ਈ' |
| ਅੰਦਰੋਂ ਹਿਲਣਾ | ਸੰਤੋਖ ਨਾ ਰਹਿਣਾ, ਸਾਬੁਤੀ ਜਾਂ ਸਬਰ ਦਾ ਬੰਨ੍ਹ, ਟੁੱਟ ਜਾਣਾ<br>'ਲੱਖ ਹੱਡੀਆਂ ਨਾਲ ਨਾ ਹਲਕ ਜਾਂਦਾ,<br>ਵਾਰਿਸ ਸ਼ਾਹ ਜੋ ਅੰਦਰੋਂ ਹੱਲੀਆਂ ਨੀ' |
| ਅੰਦਰੋਂ ਹਿੱਲੇ ਹਿੱਲੇ ਹੋਣਾ | ਸਾਬੁਤੀ ਕਾਇਮ ਨਾ ਰਹਿਣਾ, ਵਿਭਚਾਰੀ ਹੋਣਾ<br>'ਲੱਖ ਹੱਡੀਆਂ ਨਾਲ ਨਾ ਹਲਕ ਜਾਂਦਾ,<br>ਵਾਰਿਸ ਸ਼ਾਹ ਜੋ ਅੰਦਰੋਂ ਹੱਲੀਆਂ ਨੀ' |
| ਅੰਨ੍ਹੇ ਚੂਹੇ ਤੇ ਥੋਥੇ ਧਾਈ | ਮੂਰਖਾਂ ਦੁਆਰਾ ਵਿਅਰਥ ਕੰਮ ਕਰਨਾ,(ਜੇ ਧਾਨਾਂ ਵਿਚੋਂ ਚਉਲ ਕੱਢ ਲਏ ਜਾਣ ਤਾਂ ਛਿਲੜ ਹੀ ਰਹਿ ਜਾਂਦੇ ਹਨ)<br>'ਰੰਢਾਂ ਹੱਥ ਆਈਆਂ ਤੂਸਾਂ ਗੁੱਡੀਆਂ ਦੇ,<br>ਅੰਨ੍ਹੇ ਚੂਹੇ ਤੇ ਥੋਥਿਆਂ ਧਾਈਆਂ ਦਾ' |
| ਅਪਰਾਧ ਪੈਣਾ | ਵੱਡਾ ਅੰਨਿਆਂ ਹੋਣਾ ਜਾਂ ਬਹੁਤੀ ਅਣਹੋਣੀ ਜਾਂ ਅਸਚਰਜ ਗੱਲ ਹੋਣੀ<br>'ਮੁੱਠੀ ਮੁੱਠੀ ਹਾਂ ਏਡ ਅਪਰਾਧ ਪੌਂਦੇ,<br>ਧੀਆਂ ਸੱਦ ਕੇ ਧਰ੍ਹੇ ਵਿਚ ਮਾਰਦੇ ਹੋ' |



Digitized by Panjab Digital Library | www.panjabdigilib.org

| | |
|---|---|
| ਅਰਸ਼ ਦਾ ਕਿੰਗਰਾ ਢਾਹੁਣਾ | ਉਚੀ ਪਦਵੀ ਖੋਹਣੀ, ਬਹੁਤ ਚੰਗੇ ਮਾਹੌਲ ਤੋਂ ਵਾਂਝੇ ਕਰਨਾ, ਖਿੜੇ ਮਨ ਨੂੰ ਦੁਖੀ ਕਰਨਾ<br>'ਰਲ ਰੰਨ ਖਸਮਾਂ ਮੈਨੂੰ ਠੱਠ ਕੀਤਾ,<br>ਮੇਰਾ ਅਰਸ਼ ਦਾ ਕਿੰਗਰਾ ਢਾਹਿਉ ਜੇ' |
| ਅਲਖ ਲਾਹੁਣਾ | ਜਾਨ ਤੋਂ ਮਾਰਨਾ, ਜਿਸਮ ਤੋਂ ਰੂਹ ਵੱਖ ਕਰਨਾ<br>'ਸਰਵਾਹੀਆਂ ਖਿੱਚ ਕੇ ਅਲਖ ਲਾਹਾਂ,<br>ਅਸੀਂ ਨਹੀਂ ਪਨਾਹ ਜੇ ਟੂੰਗਿਆਂ ਦੀ' |
| ਅੱਲੜਾ ਘਾਉ ਉਚੇੜਨਾ | ਦੁਖੀ ਨੂੰ ਹੋਰ ਦੁਖੀ ਕਰਨਾ, ਪੀੜਤ ਦੀ ਪੀੜ ਵਿਚ ਵਾਧਾ ਕਰਨਾ<br>'ਮਜਰੂਹ ਸਾਂ ਗ਼ਮਾਂ ਦੇ ਨਾਲ ਭਰਿਆ,<br>ਮੇਰਾ ਅੱਲੜਾ ਘਾਉ ਉਚੇੜਿਆ ਨੇ' |
| ਅਵੱਲੀਆਂ ਗੱਲਾਂ ਚਾਣੀਆਂ | ਪੁੱਠੇ ਰਾਹ ਫੜਨੇ, ਭੈੜੇ ਕੰਮ ਕਰਨੇ<br>'ਆਉ ਟਲੀਂ ਕੁਆਰੀਏ ਡਾਰੀਏ ਨੀ,<br>ਕੇਹੀਆਂ ਚਾਈਆਂ ਗੱਲਾਂ ਅਵੱਲੀਆਂ ਨੀ' |
| ਅੜਤਣੇ ਪੜਤਣੇ ਪਾੜਨਾ | ਬੇਲਿਹਾਜ਼ੀ ਨਾਲ ਸਾਰੇ ਪਰਦੇ ਫਾਸ਼ ਕਰਨੇ, ਬੇ-ਸ਼ਰਮੀ ਨਾਲ ਗਾਲ੍ਹੀ ਗਲੌਚ ਕਰਨਾ<br>'ਜੱਟੀ ਬੋਲ ਕੇ ਦੁੱਧ ਦੀ ਕਸਰ ਕੱਢੀ,<br>ਸਭੇ ਅੜਤਣੇ ਪੜਤਣੇ ਪਾੜ ਸੁੱਟੇ' |
| ਅੜੀ ਬੰਨ੍ਹਣਾ | ਜ਼ਿਦ ਕਰਨਾ<br>'ਜਿਨ੍ਹਾਂ ਨਾਲ ਫ਼ਕੀਰਾਂ ਦੇ ਅੜੀ ਬੱਧੀ,<br>ਹੱਥ ਧੋਏ ਜਹਾਨ ਥੀਂ ਚੱਲੀਆਂ ਨੀ' |
| ਆਸ ਉਮੀਦ ਦਾ ਰੱਸਾ ਵੱਢਣਾ | ਪੂਰੀ ਤਰ੍ਹਾਂ ਨਿਰਾਸ਼ ਕਰਨਾ<br>'ਆਈ ਮੇਲ ਤਾਂ ਜੰਨਤੋਂ ਮਿਲੇ ਧੱਕੇ,<br>ਰੱਸਾ ਆਸ ਉਮੀਦ ਦਾ ਵੱਢਿਆ ਈ' |
| ਆਸ ਦਾ ਰਾਸ ਹੋਣਾ | ਆਸ ਦਾ ਪੁੱਗਣਾ, ਉਮੀਦ ਪੂਰੀ ਹੋਣੀ<br>'ਇਕ ਚੁੱਤੜ ਵਜਾਉਂਦੇ ਫਰਨ ਭੌਂਦੇ, |



Digitized by Panjab Digital Library | www.panjabdigilib.org

ਅੱਜ ਆਸ ਫ਼ਕੀਰਾਂ ਦੀ ਰਾਸ ਹੋਈ'

**ਆਸ ਦੇ ਤੰਬੂ ਤਾਣਨਾ**

ਨਿਰਾਸੇ ਜਾਂ ਵਿਅਕਤ ਨਾ ਰਹਿਣਾ, ਸੰਸਾਰਕ
ਪਦਾਰਥਾਂ ਜਾਂ ਸੁਖਾਂ ਦੀ ਪ੍ਰਾਪਤੀ ਦੀ ਤਾਂਘ ਰਖਣਾ
'ਮੰਗ ਖਾਏ ਕੇ ਸਦਾ ਉਦਾਸ ਰਹਿੰਦੇ,
ਤੰਬੂ ਆਸ ਦੇ ਇਹ ਨਾ ਤਾਣਦੇ ਨੀ'

**ਆਸ ਪੁਜਾਣਾ**

ਉਮੀਦ ਪੂਰੀ ਹੋਣੀ ਜਾਂ ਇੱਛਿਆ ਪੂਰੀ ਕਰਨਾ
'ਮੇਰੇ ਵਾਸਤੇ ਓਸ ਨੇ ਲਏ ਤਰਲੇ,
ਕਿਵੇਂ ਉਸਦੀ ਆਸ ਪੁਜਾਈਏ ਨੀ'

**ਆਸ ਪੁੰਨਣੀ**

ਉਮੀਦ ਪੂਰੀ ਹੋਣੀ, ਕੰਮ ਬਣਨਾ
'ਭਲਾ ਹੋਇਆ ਜੋ ਕਿਸੇ ਦੀ ਆਸ ਪੁੰਨੀ,
ਰੱਬ ਵਿਛੜਾ ਯਾਰ ਮਿਲਾਇਆ ਨੀ'

**ਆਹ ਪੈਣੀ**

ਬਦ-ਦੁਆ ਲਗਣੀ, ਦੁੱਖੀ ਦਾ ਸਬਰ ਪੈਣਾ
'ਪੈਰ ਪਕੜ ਫ਼ਕੀਰ ਨੂੰ ਕਰੀ ਰਾਜ਼ੀ,
ਨਹੀਂ ਏਸ ਦੀ ਆਹ ਪੈ ਜਾਸੀਆ ਨੀ'

**ਆਨੇ ਪਸਾਰਨਾ**

ਦੀਦੇ ਫਾੜ ਫਾੜ ਕੇ ਦੇਖਣਾ, ਕ੍ਰੋਧ ਨਾਲ ਘੂਰ ਕੇ ਵੇਖਣਾ
'ਸਾਡੀ ਆਜਜ਼ੀ ਤੁਸੀਂ ਨਾ ਮੰਨਦੇ ਹੋ ਗੁੱਸੇ ਨਾਲ
ਪਸਾਰਦੇ ਆਨਿਆਂ ਹੋ'

**ਆਪਣੀ ਵਾਰ ਲੰਘਾਉਣਾ**

ਆਪਣੀ ਔਧ ਪੁਗਾਣਾ,ਆਪਣੀ ਉਮਰ ਬਿਤਾਣਾ
'ਨਸ਼ੇਰਵਾਂ ਛੱਡ ਬਗ਼ਦਾਦ ਟੁਰਿਆ,
ਉਹ ਆਪਣੀ ਵਾਰ ਲੰਘਾ ਗਿਆ'

**ਆਪਣੇ ਆਹਰ ਆਣਾ**

ਬਿਨਾਂ ਕਿਸੇ ਦੇ ਸੱਦੇ ਜਾਂ ਪ੍ਰੇਰਨਾ ਜਾਂ ਉਕਸਾਹਟ
ਦੇ ਆਉਣਾ,ਆਪਣੇ ਉਦੱਮ ਨਾਲ ਪੁੱਜਣਾ
'ਵਕਤ ਫਜਰ ਦੇ ਉਠ ਸਹੇਲੀਓ ਨੀ,
ਤੁਸੀਂ ਆਪਣੇ ਆਹਰ ਹੀ ਆਵਣਾ ਜੇ'



Digitized by Panjab Digital Library | www.panjabdigilib.org

| | |
|---|---|
| ਆਪੇ ਲਾਣਾ ਆਪੇ ਬੁੱਝਾਣਾ | ਖੁਦ ਹੀ ਝਗੜਾ ਕਰਨਾ ਤੇ ਖੁਦ ਹੀ ਸੁਲਹ ਸਫਾਈ ਕਰਨਾ, ਨਾਲ ਉਕਸਾਉਣਾ ਨਾਲ ਸ਼ਾਂਤ ਕਰਨਾ<br>'ਗੱਲ ਆਖ ਕੇ ਹੱਥ ਤੇ ਪਏ ਮੁੱਕਰ ,<br>ਆਪੇ ਲਾਂਵਦਾ ਆਪੇ ਬੁਝਾਉਂਦਾ ਈ' |
| ਐਤਵਾਰ ਨਾ ਪੁੱਛਣਾ | ਢਿੱਲ ਨਾ ਲਾਣਾ, ਛੇਤੀ ਕਾਰਜ ਆਰੰਭਣਾ ਜਾਂ ਅਮਲ ਕਰਨਾ<br>'ਐਤਵਾਰ ਨਾ ਪੁੱਛਿਆ ਖੇੜਿਆਂ ਨੇ ,<br>ਜੋਗੀ ਆਂਦਾ ਨੇ ਸੀਸ ਮੁਨਾਂਵਣੇ ਨੂੰ' |
| ਔਂਸੀਆਂ ਪਾਣਾ | ਧਰਤੀ ਤੇ ਲਕੀਰਾਂ ਵਾਹ ਕੇ ਕਿਸੇ ਦੇ ਆਉਣ ਜਾਂ ਨਾ ਆਉਣ ਬਾਰੇ ਕਿਆਫ਼ਾ ਲਗਾਣਾ<br>'ਕਦੀ ਸੰਗਲੀ ਸੱਟ ਕੇ ਸ਼ਗਨ ਵਾਚੇ,<br>ਕਦੇ ਸੁਆਹ ਤੇ ਔਂਸੀਆਂ ਪਾਈਆਂ ਨੀ' |

## (ੲ)

| | |
|---|---|
| ਇਸ਼ਕ ਦੇ ਹੱਟ ਤੇ ਵਿਕਣਾ | ਸਿਵਾਏ ਇਸ਼ਕਬਾਜ਼ੀ ਦੇ ਹੋਰ ਕੁੱਝ ਨਾ ਕਰਨਾ, ਪ੍ਰੇਮ ਜਾਲ ਵਿਚ ਫਸ ਕੇ ਹੋਰ ਸਭ ਧੰਦੇ ਭੁੱਲ ਜਾਣਾ<br>'ਉਹ ਇਸ਼ਕ ਦੇ ਹੱਟ ਵਿਕਾਏ ਰਿਹਾ,<br>ਮਹੀਂ ਕਿਸੇ ਦੀਆਂ ਚਾਰਦਾ ਪਿਆ ਸੀ ਨੀ' |
| ਇਸ਼ਕ ਪੁੱਗਣਾ | ਇਸ਼ਕ ਦਾ ਸਿਰੇ ਚੜ੍ਹਨਾ, ਪ੍ਰੇਮੀਆਂ ਦਾ ਮਿਲਣ ਹੋਣਾ<br>ਇਹ ਸਿਰ ਦਿੱਤਿਆਂ ਬਾਝ ਨਾ ਇਸ਼ਕ ਪੁੱਗੇ,<br>ਇਹ ਨਹੀਂ ਸੁਖੀਲੀਆਂ ਯਾਰੀਆਂ ਵੇ' |
| ਇਕ ਚੋਰ ਤੇ ਦੂਜੇ ਚਤਰ ਬਣਨਾ | ਨਾਲੇ ਚੋਰ ਤੇ ਨਾਲੇ ਚਤਰ ਬਣਨਾ, ਆਪ ਹੀ ਅਪਰਾਧ ਕਰਨਾ, ਆਪ ਹੀ ਸਫ਼ਾਈ ਦੇਣਾ,<br>'ਇਕ ਚੋਰ ਤੇ ਦੂਸਰੀ ਚਤਰ ਹੋ ਕੇ,<br>ਰਾਹ ਜਾਂਦੜੇ ਨੂੰ ਸੈਨਾ ਮਾਰਨੀ ਹੈਂ' |



Digitized by Panjab Digital Library / www.panjabdigilib.org

| | |
|---|---|
| ਇਕ ਤੋਂ (ਥੋਂ)ਚਾਰ ਹੋਣਾ | ਗਿਣਤੀ ਵਧਣਾ, ਸੰਖਿਆ ਵਿਚ ਵਾਧਾ ਹੋਣਾ<br>'ਚੋਰ ਚੌਧਰੀ ਯਾਰਨੀ ਪਾਕਦਾਮਨ,<br>ਭੂਤ ਮੰਡਲੀ ਇੱਕ ਥੋਂ ਚਾਰ ਹੋਈ' |
| ਇਜਰਾਈਲ ਦਾ ਧੌਣ ਚੜ੍ਹ ਬੋਲਣਾ | ਮੌਤ ਦਾ ਨੇੜੇ ਆਣਾ<br>'ਵਾਰਿਸ ਸ਼ਾਹ ਪਛਤਾਵਸੇਂ ਬੰਦਗੀ ਨੂੰ,<br>ਇਜ਼ਰਾਈਲ ਜਾਂ ਧੌਣ ਚੜ੍ਹ ਬੋਲਿਆ ਈ' |
| ਇਲਮ ਦਾ ਧਨੀ ਹੋਣਾ | ਵੱਡਾ ਵਿਦਵਾਨ ਜਾਂ ਗਿਆਤਾ ਹੋਣਾ<br>'ਵਾਰਿਸ ਸ਼ਾਹ ਇਹ ਇਲਮ ਦਾ ਧਨੀ ਡਾਢਾ,<br>ਖੋਲ੍ਹ ਕਹੇ ਨਿਸ਼ਾਨੀਆਂ ਸਾਰੀਆਂ ਨੀ' |

## (ਸ)

| | |
|---|---|
| ਸਹੀ ਕਰਨਾ | ਦਸਤਖ਼ਤ ਕਰਨਾ, ਠੀਕ ਕਰਨਾ, ਪ੍ਰਵਾਨ ਕਰਨਾ, ਅਨੁਮਾਨ ਪੂਰਵਕ ਨਿਸ਼ਚਾ ਕਰਨਾ, ਸਮਝਣਾ<br>'ਘੁੱਟ ਬਹੇਂ ਚਰਾਈ ਤੂੰ ਮੱਝੀਆਂ ਦੀ,<br>ਸਹੀ ਕੀਤਾ ਈ ਕੋਈ ਕਿਰੜ ਮੀਆਂ' |
| ਸ਼ੱਕਰ ਵਿਚ ਪਿਆਜ਼ ਘੋਲਣਾ | ਕੰਮ ਵਿਗਾੜਨਾ, ਚੰਗੀ ਗੱਲ ਜਾਂ ਸਥਿਤੀ ਨੂੰ ਮੰਦੀ ਵਿਚ ਬਦਲਣਾ<br>'ਦੀਦ ਸਾਫ਼ ਹੈ ਵੇਖਣਾ ਆਸ਼ਕਾਂ ਦਾ,<br>ਸ਼ੱਕਰ ਵਿਚ ਪਿਆਜ ਨਾ ਘੋਲੀਏ ਨੀ' |
| ਸੰਗਤਾਂ ਤਾਰਨਾ | ਸ਼ਰਧਾਲੂਆਂ ਦਾ ਕਲਿਆਣ ਕਰਨਾ<br>'ਇਸ ਜੱਟ ਗਰੀਬ ਨੂੰ ਤਾਰ ਓਵੇਂ,<br>ਜਿਵੇ ਅਗਲੀਆਂ ਸੰਗਤਾਂ ਤਾਰੀਆਂ ਨੇ' |
| ਸੱਚ ਨਤਾਰਨਾ | ਝੂਠ ਸੱਚ ਵਖਰਿਆਉਣਾ, ਅਸਲੀਅਤ ਦੱਸਣੀ, ਦਰੁਸਤ ਕਰਨਾ<br>'ਘਰ ਬਾਰ ਥੀਂ ਚਾਏ ਜਵਾਬ ਦਿੱਤੇ,<br>ਹੋਰ ਆਖ ਕੀ ਸੱਚ ਨਤਾਰਨਾ ਦੇ' |



Digitized by Panjab Digital Library | www.panjabdigilib.org

| | |
|---|---|
| ਸਤਰ ਬਹਿਣਾ | ਪਰਦੇ ਵਿਚ ਬੈਠਣਾ,ਘਰੋਂ ਬਾਹਰ ਨਾ ਨਿਕਲਣਾ<br>'ਘੋਰੇ ਆਖਿਆਂ ਸਤਰ ਜੇ ਬਹੇ ਨਹੀਂ,<br>ਫੇਰਾਂ ਏਸ ਦੀ ਧੌਣ ਤਲਵਾਰ ਮੀਆਂ |
| ਸਫ਼ਾ ਗਾਲਣੀ | ਪੂਰੀ ਤਬਾਹੀ ਕਰਨੀ, ਵੰਸ ਮਿਟਾਣਾ<br>'ਕੈਰੋਂ ਪਾਂਡਵਾਂ ਦੀ ਸਫ਼ਾ ਗਾਲ ਦਿੱਤੀ,<br>ਜ਼ਰਾ ਗੱਲ ਦੇ ਨਾਲ ਹਰਿਆਰੀਓ ਨੀ' |
| ਸਫ਼ਾ ਨਿਘੋਰਨਾ | ਪੂਰ ਦੇ ਪੂਰ ਡੋਬਣਾ, ਬਹੁਤੀ ਤਬਾਹੀ ਕਰਨਾ<br>'ਤੋਬਾ ਕਰੇਂ ਤਕਸੀਰ ਤਾਂ ਮਾਫ਼ ਤੇਰੀ,<br>ਜਿਹੜੀਆਂ ਪਿਛਲੀਆਂ ਸਫ਼ਾ ਨਿਘੋਰੀਆਂ ਨੀ' |
| ਸਬਰ ਦੇ ਪੈਰ ਧੋਣੇ | ਸਬਰ ਸੰਤੋਖ ਕਰਨਾ, ਜ਼ਬਤ ਤੋਂ ਕੰਮ ਲੈਣਾ,<br>ਭੜਕਾਹਟ ਵਿਚ ਨਾ ਆਉਣਾ<br>'ਰੰਨਾਂ ਦੇਣ ਗਾਲ੍ਹੀਂ ਅਸੀਂ ਚੁੱਪ ਰਹੀਏ,<br>ਐਡੇ ਸਬਰ ਦੇ ਪੈਰ ਕਿਸ ਧੋਵਣੇ ਨੀ ?' |
| ਸ਼ਰਮਾਂ ਰੱਖਣਾ | ਲਾਜ ਰੱਖਣਾ, ਵਫ਼ਾ ਪਾਲਣਾ<br>'ਸਿਰ ਜਾਏ ਨਾ ਯਾਰ ਦਾ ਸਿਰ ਦੀਜੈ ,<br>ਸ਼ਰਮਾਂ ਰੱਖੀਏ ਔਖੀਆਂ ਲਾਈਆਂ ਦੀਆਂ' |
| ਸਰ੍ਹੋਂ ਜਮਾਣਾ/ਹੱਥਾਂ ਤੇ ਸਰ੍ਹੋਂ ਜਮਾਣਾ | ਅਸੰਭਵ ਕਾਰਜ ਨੂੰ ਤੁਰੰਤ ਕਰ ਵਿਖਾਣਾ<br>'-ਇਹ ਨੰਗ ਜੇ ਮਾਝੀ ਵੱਡਾ ਖੋਟਾ,<br>ਸਿਹਰ ਜਾਣਦਾ ਸਰੋਂ ਜਮਾਵਣੇ ਦਾ' |
| ਸਾਈਆਂ ਦਾ ਸਿਰ ਖਾਣਾ | ਮਾਲਿਕਾਂ ਦੀ ਜਾਨ ਨੂੰ ਰੋਣਾ<br>'ਦੋਵੇਂ ਹੀਰ ਰਾਂਝਾ ਰਾਤੀਂ ਕਰਨ ਮੌਜਾਂ,<br>ਮੱਝੀਂ ਖਾਣ ਖੜੀਆਂ ਸਿਰ ਸਾਈਆਂ ਦਾ' |
| ਸਾਕ ਸਹੇੜਨਾ | ਰਿਸ਼ਤਾ ਜੋੜਨਾ, ਸਾਂਝ ਪਾਣੀ, ਰਿਸ਼ਤੇਦਾਰ ਬਣਾਨਾ<br>'ਪੰਜਾਂ ਪੀਰਾਂ ਦੀ -ਇਹ ਮੁਜਾਵਰਨੀ ਏ,<br>ਇਨ੍ਹਾਂ ਕਿਧਰੋਂ ਸਾਕ ਸਹੇੜਿਆ ਨੇ' |



Digitized by Panjab Digital Library / www.panjabdigilib.org

| | |
|---|---|
| ਸਾਂਗ ਲਾਣਾ | ਨਕਲ ਉਤਾਰਨਾ, ਕਿਸੇ ਦੀ ਚਾਲ ਢਾਲ, ਗੱਲ ਬਾਤ ਜਾਂ ਹੋਰ ਹਰਕਤਾਂ ਦਾ ਅਭਿਨਯ ਕਰਨਾ<br>'ਭਲਾ ਕੁਆਰੀਏ ਸਾਂਗ ਕਿਉਂ ਲਾਵਣੀ ਹੈਂ,<br>ਚਿੱਥੇ ਹੋਂਠ ਕਿਉਂ ਪਈ ਬਣਾਵਣੀ ਹੈਂ' |
| ਸਾਜ਼ ਬਣਾਣਾ | ਗੰਢ ਤੁਪ ਕਰਨਾ, ਕਿਸੇ ਮੁਹਿੰਮ ਨੂੰ ਸਰ ਕਰਨ ਲਈ ਏਕਾ ਕਰਨਾ, ਗੋਂਦ ਗੁੰਦਣਾ<br>'ਤੁਸੀਂ ਕਰੋ ਜੇ ਹੁਕਮ ਤਾਂ ਘਰੀ ਜਾਈਏ, ਨਾਲ ਸਹਿਤੀ ਦੇ ਸਾਜ਼ ਬਣਾਈਏ ਜੀ' |
| ਸਾਂਝ ਚੁੱਕਣਾ | ਸੰਪਰਕ ਟੁੱਟਣਾ, ਮਿਲਵਰਤਨ ਖਤਮ ਹੋਣਾ<br>'ਸਾਰੇ ਦੇਸ਼ ਤੇ ਮੁਲਕ ਦੀ ਸਾਂਝ ਚੁੱਕੀ,<br>ਸਾਡੀਆਂ ਕਿਸਮਤਾਂ ਜੰਗਲੀਂ ਚਲੀਆਂ ਨੀ' |
| ਸਾਣ ਚੜ੍ਹਾਣਾ | ਤਿੱਖਾ ਕਰਨਾ<br>'ਖੂਨੀ ਬਾਂਕੀਆ ਨਸ਼ੇ ਦੇ ਨਾਲ ਭਰੀਆਂ,<br>ਨੈਣਾਂ ਖੀਵੀਆਂ ਸਾਣ ਚੜ੍ਹਾਈਆਂ ਨੀ' |
| ਸਾਦ ਚੜ੍ਹਨਾ | ਸਹੀ ਕਰਾਰ ਦੇਣਾ ਜਾਂ ਤਸਲੀਮ ਕਰਨਾ ਦਾ ਆਦੇਸ਼ ਪ੍ਰਾਪਤ ਹੋਣਾ<br>'ਚੜ੍ਹੀ ਸਾਦ ਬਹਾਲੀਆਂ ਖੇੜਿਆਂ ਨੂੰ,<br>ਬਰਤਰਫੀ ਤੇ ਮਹੀਂਵਾਲ ਕੀਤੇ' |
| ਸਾਰਾ ਜਹਾਨ ਨਜ਼ਰ ਆਉਣਾ | ਸੰਸਾਰ ਦੀਆਂ ਰੌਣਕਾਂ ਦੇ ਖੁੱਲੇ ਦਰਸ਼ਨ ਹੋਣੇ, ਹਸੀਨ ਜਲਵੇ ਦ੍ਰਿਸ਼ਟੀਗੋਚਰ ਹੋਣੇ<br>'ਤਦੋਂ ਇਹ ਸਭ ਨਜ਼ਰ ਆਵੇ,<br>ਜਦੋਂ ਘੁੰਡ ਨੂੰ ਜ਼ਰਾ ਉਤਾਰੀਏ ਨੀ' |
| ਸਿਰ ਚਾੜ੍ਹਨਾ | ਬਹੁਤੀ ਖੁੱਲ੍ਹ ਦੇਣੀ, ਕਿਸੇ ਮੰਦੀ ਗੱਲੋਂ ਵੀ ਨਾ ਰੋਕਣਾ ਟੋਕਣਾ, ਹਰ ਕੰਮ ਦੀ ਖੁੱਲੀ ਛੁੱਟੀ ਦੇ ਕੇ ਆਦਤ ਵਿਗਾੜਨਾ<br>'ਮਰਨ ਹੋਣ ਸੋ ਰਖਦੇ ਹੇਠ ਸੋਟੇ,<br>ਸਿਰ ਚਾੜ੍ਹੀਆਂ ਨੇ ਇਨ੍ਹਾਂ ਕਾਮੀਆਂ ਨੇ' |



Digitized by Panjab Digital Library / www.panjabdigilib.org

ਸਿਰ ਤੇ ਕੁੰਡਾ ਹੋਣਾ — ਕਿਸੇ ਦਾ ਕਿਸੇ ਤੇ ਰੁਅਬ, ਸ਼ਾਸਨ, ਕਾਬੂ ਜਾਂ ਕੰਟਰੋਲ ਹੋਣਾ, ਕਿਸੇ ਨੂੰ ਅੱਗੇ ਲਾਣ ਦਾ ਅਖ਼ਤਿਆਰ ਹੋਣਾ

'ਸਾਰਾ ਪਿੰਡ ਡਰੇ ਓਸ ਚਾਕ ਕੋਲੋਂ,
ਸਿਰ ਮਾਰੀਆਂ ਦੇ ਉਹਦਾ ਕੁੰਡੜਾ ਜੇ'

ਸਿਰ ਤੇ ਜੁੱਤੀਆਂ ਝੱਲਣਾ — ਸਖ਼ਤ ਤੋਂ ਸਖ਼ਤ ਅਪਮਾਨ ਜਾਂ ਬੇਇੱਜ਼ਤੀ ਸਹਿਣ ਕਰਨੀ

'ਮੈਨੂੰ ਬਖਸ਼ ਮੁਰਾਦ ਬਲੋਚ ਸਾਈਆਂ,
ਤੇਰੀਆਂ ਜੁੱਤੀਆਂ ਸਿਰ ਤੇ ਝੱਲਣੀ ਹਾਂ'

ਸਿਰ ਤੇ ਪ੍ਰੇਮ ਜੜ੍ਹੀਆਂ ਪਾਉਣਾ — ਇਸ਼ਕ ਦਾ ਰੋਗ ਲਗਾਉਣਾ, ਪ੍ਰੀਤ ਚੱਕਰ ਵਿਚ ਫਸਾ ਦੇਣਾ

'ਵਾਰਿਸ ਸ਼ਾਹ ਜੇ ਹੋਰ ਨਾ ਦਾਉ ਲਗੇ ,
ਸਿਰ ਪ੍ਰੇਮ ਜੜ੍ਹੀਆਂ ਚਾਇ ਪਾਵਣੇ ਹਾਂ'

ਸਿਰ ਵੇਚਣਾ — ਕੁਰਬਾਨ ਹੋਣਾ, ਆਪਾ ਵਾਰਨਾ

'ਝੱਲਾ ਬੇਲਿਆਂ ਵਿਚ -ਇਹ ਫਿਰੇ ਭੌਂਦਾ,
ਸਿਰ ਵੇਚਦਾ ਮੈਂ ਗੁਨਾਹਗਾਰ ਉੱਤੇ'

ਸਿਰਾਂ ਦੇ ਦਾਉ ਲਾਣਾ — ਕੁਰਬਾਨੀਆਂ ਲਈ ਤੱਤਪਰ ਹੋਣਾ

'ਚਾਉ ਰਾਜਿਆਂ ਸਿਰਾਂ ਦੇ ਦਾਉ ਲਾਏ,
ਜ਼ਰਾ ਜਾਏ ਕੇ ਅੱਖੀਆਂ ਸੇਕਣੇ ਨੂੰ'

ਸਿਰ ਵੱਖ ਕਰਨਾ — ਸਿਰ ਤਲੀ ਤੇ ਰਖਣਾ, ਬਹੁਤ ਨਿਰਭੈ ਹੋਣਾ

'ਧਨ ਮਾਲ ਗਿਆ ਸਿਰ ਵੱਖ ਕਰਕੇ,
ਦੀਦਬਾਜ਼ ਆਸ਼ਕ ਦੀਦ ਮਾਰਦੇ ਨੀ'

ਸਿਰੋ ਲਾਹੁਣਾ — ਬੇਇਜ਼ਤੀ ਕਰਨਾ, ਪੱਤ ਲਾਹੁਣਾ, ਬੇਲਿਹਾਜ਼ ਹੋਣਾ

'ਜੇ ਮੈ ਹੱਥ ਲਾਵਾਂ ਸਿਰੋ ਲਾਹ ਲੈਂਦੀ,
ਚਾਇ ਘੱਤਦੀ ਚੀਖ਼ ਚਿਹਾਰੜੀ ਵੇ'

ਸ਼ਿਕਲ ਚੜ੍ਹਾਣਾ — ਚਮਕਾਣਾ,ਸ਼ੋਭਾ ਵਧਾਣਾ ,ਉਘਾੜਨਾ



Digitized by Panjab Digital Library / www.panjabdigilib.org

'ਅੱਗੇ ਚਾਕ ਜੀ ਖ਼ਾਕ ਕਰ ਸਾੜ ਸੁੱਟਾਂ, ਉਹਦੇ
ਇਸ਼ਕ ਨੂੰ ਸੁਕਲ ਚੜ੍ਹਾਵਣੀ ਹਾਂ'

**ਸਿਕਲਾਤ ਦੇ ਥਇਆਂ ਨੂੰ ਜਾਣਾ**

ਅਸੰਭਵ ਕੰਮ ਜਾਂ ਅਣਹੋਣੀ ਗੱਲ ਕਰਨ ਦੇ ਯਤਨ ਕਰਨਾ
'ਨਿਰਾਸ ਉਦਾਸ ਹੋਏ ਇਸ਼ਕ ਕੋਲੋਂ,
ਸਿਕਲਾਤ ਦੇ ਥਇਆਂ ਨੂੰ ਰੌਲਿਆਂ ਈ'

**ਸਿਰ ਤੇ ਅੱਵਲ ਸੱਵਲ ਆਨਾ**

ਦੁੱਖ ਸੁੱਖ ਆਉਣੇ, ਚੰਗੇ ਮੰਦੇ ਦਿਨ ਵੇਖਣੇ
'ਲੱਖ ਸਿਰੀ ਅੱਵਲ ਸੱਵਲ ਆਵਣ,
ਯਾਰ ਯਾਰਾਂ ਥੀਂ ਮੂਲ ਨਾ ਤਜਦੇ ਨੀ'

**ਸੀਸ ਵੇਚਣਾ**

ਸਿਰ ਦੇਣਾ, ਕੁਰਬਾਨੀ ਦੇਣਾ, ਬਲੀਦਾਨ ਦੇਣਾ , ਜਾਨ ਨਿਸਾਰ ਕਰਨਾ
'ਜਿਨਾ ਸਿਦਕ ਯਕੀਨ ਤਹਿਕੀਕ ਕੀਤਾ,
ਰਾਹ ਰੱਬ ਦੇ ਸੀਸ ਵਿਕੰਦੜੇ ਨੇ'

**ਸੀਖ ਉਤੇ ਚਾੜ੍ਹਨਾ**

ਹਿਰਦਾ ਤਪਾਣਾ, ਬਹੁਤ ਕਸ਼ਟ ਦੇਣਾ, ਸਖ਼ਤ ਸਜ਼ਾ ਦੇਣੀ
'ਸਾਨੂੰ ਮਾਰ ਲੈ ਭੇੜੀਏ ਪੱਟਿਆਂ ਨੂੰ,
ਚਾੜ੍ਹ ਸੀਖ ਉਤੇ ਜੇ ਤੂੰ ਚਾੜ੍ਹਨਾ ਏ'

**ਸੀਵਣਾ  ਫਾੜਨਾ ਕਰਨਾ**

ਲਗਾਣਾ ਬੁਝਾਣਾ, ਫੱਟੇ ਕੁਟਣੀਆਂ ਦਾ ਧੰਦਾ ਕਰਨਾ
' ਅਸੀਂ ਜੀਉ ਦੀ ਮੈਲ ਚੁਕਾਏ ਬੈਠੇ ,
ਵੱਤ ਕਰਾਂ ਨਾ ਸੀਵਣਾ ਪਾੜਨਾ ਏ'

**ਸੁਆਲ ਪਾਣਾ**

ਭਿੱਖਿਆ ਮੰਗਣਾ
'ਅਸੀ ਡੁੱਖ ਨੇ ਬਹੁਤ ਹੈਰਾਨ ਕੀਤੇ ,
ਆਣ ਸੁਆਲ ਖੁਦਾਏ ਦੇ ਪਾਂਵਦਾ ਈ'

**ਸੁੱਤੇ ਅੱਧ ਵੰਡਾਣਾ**

ਬਿਨ੍ਹਾ ਮੇਹਨਤ ਕੀਤੇ ਅੱਧੀ ਕਮਾਈ ਲੈ ਜਾਣਾ
'ਸਾਥੋਂ ਫੈਲ ਸੋ ਅੱਧ ਵੰਡਾਏ ਸੁੱਤੀ,



Digitized by Panjab Digital Library | www.panjabdigilib.org

ਲੋਕ ਕਿਧਰੇ ਯਾਰੀਆਂ ਸਿੱਖਿਆ ਈ'

**ਸੁੱਤ ਨਾਗਾਂ ਨੂੰ ਛੇੜਨਾ** — ਭੂਤੀ ਪੰਗੇ ਲੈਣਾ, ਖਾਹ ਮਖਾਹ ਦੀ ਮੁਸੀਬਤ ਸਹੇੜਨਾ
'ਜੇ ਤਾਂ ਮੰਤਰ ਕੀਲਦਾ ਨਾ ਹੋਵੇ,
ਐਵੇਂ ਸੁੱਤੜੇ ਨਾਗ ਨਾ ਛੇੜੀਏ ਨੀ'

**ਸੁੱਤੇ ਮਾਮਲੇ ਜਗਾਣਾ** — ਠੱਪੀ ਗੱਲ ਨੂੰ ਮੁੜ ਛੇੜਨਾ ਜਾਂ ਨਸ਼ਰ ਕਰਨਾ
'ਵਾਰਿਸ ਸ਼ਾਹ ਮੀਆਂ ਸੁੱਤੇ ਮਾਮਲੇ ਨੂੰ,
ਲੰਡੇ ਰਿੱਛ ਨੇ ਫੇਰ ਜਗਾਇਆ ਈ'

**ਸੁਰਮੇ ਵਿਚ ਸੁਰਮਚੂ ਲਵੇੜਨਾ** — ਸੰਕਲਪ ਨੂੰ ਕ੍ਰਿਆਤਮਕ ਰੂਪ ਦੇਣਾ, ਨਾਰੀ ਨਾਲ ਸੇਜ ਮਾਨਣਾ
'ਵਾਰਿਸ ਸ਼ਾਹ ਮੈਂ ਗਿਰਦ ਹੀ ਰਹਿਆ ਭੌਂਦਾ,
ਸੁਰਮੇ ਸੁਰਮਚੂ ਨਹੀਂ ਲਵੇੜਿਆ ਨ'

**ਸੂਲ ਅੰਗਿਆਰੇ ਢੋਣਾ** — ਬੇਹਦ ਕਸ਼ਟ ਭਰਿਆ ਜੀਵਨ ਬਿਤਾਉਣਾ
'ਤੁਸਾਂ ਸਾਹੁਰੇ ਜਾਏ ਆਰਾਮ ਕੀਤਾ, ਅਸੀਂ ਢੋਏ ਹਾਂ ਸੂਲ ਅੰਗਿਆਰਿਆਂ ਨ'

**ਸੇਜ ਮਾਨਣਾ** — ਕਾਮ ਕ੍ਰੀੜਾ ਕਰਨਾ
'ਉਠ ਗੁਸਲ ਦੇ ਵਾਸਤੇ ਜਾਣ ਦੌੜੇ,
ਸੇਜਾਂ ਜਿਨ੍ਹਾਂ ਨੇ ਰਾਤ ਨੂੰ ਮਾਣੀਆਂ ਨੇ'

**ਸ਼ੇਰ ਦੀ ਗੱਧੇ ਨੂੰ ਡਾਹੁਣੀ ਜਾਂ ਪੂਉਣੀ** — ਚੁਬਾਰੇ ਦੀ ਇੱਟ ਮੋਰੀ ਨੂੰ ਲਗਾਉਣੀ, ਅਣਜੋੜ ਕਰਨਾ
'ਵਾਰਿਸ ਸ਼ਾਹ ਨਾ ਜਾਣਦੀ ਮੈਂ ਕਮਲੀ,
ਪੁਰਸ਼ ਸ਼ੇਰ ਦੀ ਗੱਧੇ ਨੂੰ ਡਾਹੁਣੀ ਏ'

**ਸ਼ੈਤਾਨ ਦੀ ਕਲਾ ਜਗਾਣੀ** — ਪੁਆੜਾ ਪਾਣਾ, ਫਸਾਦ ਪੈਦਾ ਕਰਨਾ
'ਵਾਰਿਸ ਸ਼ਾਹ ਮੀਆਂ ਵੇਖੋ ਟੰਗ ਲੰਗੀ,
ਸ਼ੈਤਾਨ ਦੀ ਕਲਾ ਜਗਾਂਵਦੀ ਹ'



Digitized by Panjab Digital Library | www.panjabdigilib.org

| | |
|---|---|
| ਸ਼ੈਤਾਨ ਦੀ ਨਾਨੀ ਹੋਣਾ | ਬਹੁਤ ਸ਼ਰਾਰਤੀ ਜਾਂ ਮੱਕਾਰ ਹੋਣਾ<br>'ਚਲ ਕਰੇ ਅੰਗੁਸ਼ਤ ਫਰਿਸ਼ਤਿਆਂ ਨੂੰ,<br>ਤੁਸੀਂ ਸ਼ੈਤਾਨ ਦੀਆਂ ਨਾਨੀਆਂ ਹ' |
| ਸ਼ੈਤਾਨ ਨੇ ਜੀਭ ਚੱਟਣੀ | ਬੜਬੋਲਾ, ਮੂੰਹ ਫੱਟ, ਮੰਦਾ ਬੋਲਣ ਵਾਲਾ ਜਾਂ ਭੌਂਕਣ ਵਾਲਾ ਬਣਾ ਦੇਣਾ<br>'ਡੂਮਾਂ, ਰਾਵਲਾਂ,ਕੁੱਤਿਆਂ, ਜੱਟੀਆਂ ਦੀਆਂ,<br>ਜੀਭਾਂ ਧੁਰੋਂ ਸ਼ੈਤਾਨ ਨੇ ਚੱਟੀਆਂ ਨੀ' |
| ਸੈਫੀਆਂ ਫੂਕਣਾ | ਸੁਰੱਖਿਆ ਲਈ ਮੰਤਰ ਪੜ੍ਹਨਾ<br>'ਵਾਰਿਸ ਸ਼ਾਹ ਪਰੀ ਦੀ ਨਜ਼ਰ ਚੜ੍ਹਿਆ,<br>ਖਲਕਤ ਸੈਫੀਆਂ ਫੂਕਦੀ ਆਂਵਦੀ ਹ' |
| ਸੋਟੇ ਹੇਠ ਰਖਣਾ | ਕਾਬੂ ਵਿਚ ਰਖਣਾ,ਅਨੁਸ਼ਾਸਨ ਹੇਠ ਰਖਣਾ,<br>'ਮਰਦ ਹੋਣ ਸੋ ਰਖਦੇ ਹੇਠ ਸੋਟੇ,<br>ਸਿਰ ਦਾੜ੍ਹੀਆਂ ਨੇ ਇਨ੍ਹਾਂ ਕਾਮੀਆਂ ਨੀ' |
| ਸ਼ੌਕ ਦੇ ਰੰਗ ਵਿਚ ਰੰਗਣਾ | ਪ੍ਰੀਤ ਪਿਆਰ ਵਿਚ ਇਕਮਿਕ ਹੋ ਕੇ ਮੌਜ ਮੇਲਾ ਕਰਨਾ, ਇਸ਼ਕ ਦੀ ਪੁੱਠ ਚਾੜ੍ਹਨਾ<br>'ਜੇ ਹੀਰ ਜੱਟੀ ਮੈਨੂੰ ਬਖਸ਼ ਉਠੇ,<br>ਰੰਗਣ ਸ਼ੌਕ ਦੇ ਨਾਲ ਉਹ ਰੰਗਣੀ ਹੈ' |

## ( ਹ )

| | |
|---|---|
| ਹੱਡ ਪੈਰ ਹਿਲਾਣਾ | ਤੁਰਨਾ ਫਿਰਨਾ, ਕੰਮਕਾਜ ਵਿਚ ਲਗਣਾ, ਸਰੀਰਕ ਅੰਗਾਂ ਦੀ ਵਰਤੋਂ ਕਰਨਾ<br>'ਜਾਏ ਮੰਜੀਉਂ ਉਠ ਕੇ ਕਿਵੇਂ ਟਲ ਕੇ,<br>ਹੱਡ ਪੈਰ ਹਿਲਾਏ ਕੇ ਚੁਸਤ ਹੋਵੇ' |
| ਹੱਥ(ਚ) ਨਾ ਹੋਣਾ | ਵੱਸ ਜਾਂ ਇਖ਼ਤਿਆਰ ਵਿਚ ਨਾ ਹੋਣਾ<br>'ਵਾਰਿਸ ਸ਼ਾਹ ਉਹ ਆਪ ਹੈ ਕਰਨ ਕਾਰਨ,<br>ਇਨ੍ਹਾਂ ਬੰਦਿਆਂ ਦੇ ਕਾਈ ਹੱਥ ਨਾਹੀਂ' |



Digitized by Panjab Digital Library | www.panjabdigilib.org

| | |
|---|---|
| ਹਾਸੇ ਤੇ ਗੱਲ ਗੁਆਣਾ | ਕਿਸੇ ਨੂੰ ਮਹੱਤਤਾ ਨਾ ਦੇਣਾ,ਟਾਲ ਮਟੋਲ ਕਰਨਾ, ਹਾਸੇ ਮਜ਼ਾਕ 'ਚ ਗੁਆ ਦੇਣਾ<br>'ਆਪ ਰੁਮਕ ਗਈਏਂ ਨਾਲ ਖੇੜਿਆਂ ਦੇ,<br>ਸਾਡੀ ਗੱਲ ਗਵਾਈ ਆ ਹਾਸਿਆਂ ਤੇ' |
| ਹਾਮੀ ਭਰਨਾ | ਪੱਖ ਲੈਣਾ, ਹਿਮਾਇਤ ਕਰਨਾ, ਹੁੰਗਾਰਾ ਭਰਨਾ<br>'ਵਾਰਿਸ ਨਹੀਂ ਦਾੜ੍ਹੀ ਕੰਨ ਨੱਕ ਪਾਟੇ,<br>ਕੌਣ ਭਰੇਗਾ ਤਿੰਨ੍ਹਾਂ ਦੀਆਂ ਹਾਮੀਆਂ ਨੀ' |
| ਹਾਲ ਹਾਲ ਕਰਨਾ | ਦੁਹਾਈ ਪਾਉਣਾ, ਇਨਸਾਫ਼ ਲਈ ਪੁਕਾਰਨਾ<br>'ਹਾਲ ਹਾਲ ਕਰੇ ਪਰ੍ਹੇ ਵਿਚ ਬੈਠਾ,<br>ਐਡਾ ਕਹਿਰ ਤੇ ਖੂਨ ਗੁਜ਼ਾਰਿਆ ਜੇ' |
| ਹਾਲ ਹੀ ਹਾਲ ਪੁਕਾਰਨਾ | ਫ਼ਰਿਆਦ ਕਰਨਾ, ਇਨਸਾਫ਼ ਲਈ ਵਾਵੇਲਾ ਮਚਾਣਾ, ਦੁਹਾਈ ਦੇਣਾ<br>'ਇਹਨੂੰ ਮਾਰ ਕੇ ਚਲੀਏ ਪਰ੍ਹੇ ਅੰਦਰ,<br>ਉੱਥੇ ਹਾਲ ਹੀ ਹਾਲ ਪੁਕਾਰੀਏ ਨੀ' |
| ਹਾਲ ਵੰਜਾਣਾ | ਹੁਲੀਆ ਵਿਗਾੜਨਾ, ਛਵੀ ਨੂੰ ਨਾਸ਼ ਕਰਨਾ,ਹਾਲਤ ਖਰਾਬ ਕਰਨਾ<br>'ਹੋਏ ਚਾਕ ਪਿੰਡੇ ਮਲੀ ਖ਼ਾਕ ਰਾਂਝੇ,<br>ਕੰਨ ਪਾੜ ਕੇ ਹਾਲ ਵੰਜਾਇਆ ਈ' |
| ਹਾੜ ਬੋਲਣਾ | ਬਹੁਤ ਸੰਕਟ ਭਰੀ ਘੜੀ ਦਾ ਆਣਾ,ਵੱਡਾ ਤੂਫਾਨ ਆਉਣਾ<br>'ਦਿਲ ਚਾਇਆ ਦੇਸ਼ ਤੇ ਮੁਲਖ ਉੱਤੋਂ,<br>ਉਹਦੇ ਭਾਇ ਦਾ ਬੋਲਿਆ ਹਾੜ ਮੀਆਂ' |
| ਹਾਲੋਂ ਬੇਹਾਲ ਕਰਨਾ | ਮੰਦੀ ਬਾਬ ਕਰਨੀ,ਦੁਰਦਸ਼ਾ ਕਰਨੀ<br>'ਸਾਨੂੰ ਮਾਰ ਕੇ ਹਾਲ ਬੇਹਾਲ ਕੀਤੋਂ,<br>ਆਪ ਹੋਈਏਂ ਦਾਖ਼ਿਆਂ ਧਾਸਿਆਂ ਤੇ' |
| ਹੁਸਨ ਦੇ ਚੋਰ ਪੈਣਾ | ਕਿਸੇ ਹਸੀਨਾ ਜਾਂ ਰੂਪਵਤੀ ਦੇ ਪ੍ਰੇਮ ਜਾਲ ਵਿਚ |



Digitized by Panjab Digital Library | www.panjabdigilib.org

| | |
|---|---|
| | ਫਸਣਾ, ਕਿਸੇ ਸੁੰਦਰ ਮੁਟਿਆਰ ਨੂੰ ਗੁੱਝਾ ਪਿਆਰ ਕਰਨਾ<br>'ਓਸ ਰੋਜ਼ ਦੇ ਅਸੀਂ ਫਕੀਰ ਹੋਏ,<br>ਜਿਸ ਰੋਜ਼ ਦੇ ਹੁਸਨ ਦੇ ਚੋਰ ਪਏ' |
| ਹੁਮਿਹੁਮਾ ਕੇ ਆਣਾ/ਧਾਣਾ | ਉਤਸ਼ਾਹ ਨਾਲ ਵਹੀਰਾਂ ਘੱਟ ਕੇ ਆਉਣਾ,ਬਹੁਤ ਗਿਣਤੀ ਵਿਚ ਭੱਜੇ ਆਣਾ<br>'ਹੋਈ ਸੱਦ ਆਵਾਜ਼ ਜਟੇਟੀਆਂ ਨੂੰ,<br>ਕੁੜੀਆਂ ਹੁਮ ਹੁਮਾਏ ਕੇ ਧਾਈਆਂ ਨੇ' |
| ਹੂਲਾਂ ਲੈਣੀਆਂ | ਹਉਕੇ ਲੈਣਾ,ਆਹਾਂ ਭਰਨਾ<br>'ਕਦੇ ਲਏ ਹੂਲਾਂ ਕਦੇ ਝੂਲਦਾ ਈ,<br>ਕਦੇ ਰੋ ਪਿਆ ਤੇ ਕਦੇ ਹੱਸਿਆ ਈ' |
| ਹੇਲੀਓ ਹੇਲੀਓ ਕਰਨਾ/ਹੇਲੀ ਹੇਲੀ ਕਰਨਾ | (ਮੁਸਲਮਾਨਾਂ ਦੁਆਰਾ) ਯਾ ਅਲੀ, ਯਾ ਅਲੀ ਦਾ ਨਾਅਰਾ ਲਗਾ ਦੇ ਹੱਲਾ ਕਰਨਾ,ਧਾਵਾ ਬੋਲਣਾ<br>'ਕਰਨ ਹੇਲੀਓ ਹੇਲੀਓ ਮਾਰ ਤਬਕਾਂ,<br>ਦੇਣ ਧੀਰੀਆਂ ਤੇ ਖਿੱਲੀ ਮਾਰੀਆਂ ਨ' |
| ਹੋਸ਼ ਗੁਆਉਣਾ | ਬਹੁਤ ਹੀ ਹੈਰਾਨ ਕਰਨਾ,ਚਕਿਤ ਕਰਨਾ,ਸੁੱਧ ਬੁੱਧ ਭੁਲਾ ਦੇਣਾ<br>'ਡਾਰਾਂ ਖੂਬਾਂ ਦੀਆਂ ਮੇਲਾਂ ਦੇ ਮੇਲ ਆਏ,<br>ਹੂਰਾਂ ਪਰੀ ਦੀ ਹੋਸ਼ ਗੁਆਉਂਦੀਆਂ ਨੀ' |

## ( ਕ )

| | |
|---|---|
| ਕਹਿਰ ਦਾ ਗੜ੍ਹਾ ਵੱਸਣਾ | ਕਿਸੇ ਦੇ ਕ੍ਰੋਧ ਦਾ ਸ਼ਿਕਾਰ ਬਣਨਾ,ਵੱਡੀ ਔਕੜ 'ਚ ਫਸਣਾ<br>'ਆਇਆ ਹੋਏ ਫਕੀਰ ਤਾਂ ਲੜੀ ਸਹਿਤੀ,<br>ਗੜ੍ਹਾ ਕਹਿਰ ਦਾ ਓਸ ਤੇ ਵੱਸਿਆ ਸੀ' |
| ਕਹਿਰ ਦੀ ਵਾਗ ਹਟਾਣਾ | ਸ਼ਾਂਤਮਈ ਜਾਂ ਨਰਮ ਹੋਣਾ,ਕ੍ਰੋਧ ਦਾ ਵੇਗ ਪਰਤਾਉਣਾ ਜਾਂ ਮੋੜਨਾ |



Digitized by Panjab Digital Library | www.panjabdigilib.org

'ਰਾਂਝਾ ਆਖਦਾ ਪਓ ਨਾ ਮਗਰ ਮੇਰੇ,
ਕਦੇ ਕਹਿਰ ਦੀ ਵਾਗ ਹਟਾਈਏ ਜੀ'

**ਕੱਖੋਂ ਲੱਖ ਕਰਨਾ**
ਗ਼ਰੀਬ ਨੂੰ ਅਮੀਰ ਕਰਨਾ,ਬਹੁਤ ਭੈੜੀ ਸਥਿਤੀ ਨੂੰ ਬਹੁਤ ਚੰਗੀ ਹਾਲਤ ਵਿਚ ਬਦਲਣਾ, ਬਦਹਾਲ ਨੂੰ ਖੁਸ਼ਹਾਲੀ ਵਿਚ ਪਰਿਵਰਤਿਤ ਕਰਨਾ
'ਕੱਖੋਂ ਲੱਖ ਕਰ ਦੇਏ ਖੁਦਾ ਸੱਚਾ ਦੁੱਖ ਹੀਰ ਦਾ
ਸਭ ਗਵਾਇਆ ਨੀ'

**ਕੱਚ ਕਰਨਾ**
ਛਲ ਜਾਂ ਬੇਵਫ਼ਾਈ ਕਰਨਾ
'ਅਸਾਂ ਕੱਚ ਕੀਤਾ ਰੱਬ ਸੱਚ ਕਰਸੀ,
ਇਹ ਆਖ ਕੇ ਵੈਲ ਜਗਾ ਬੈਠਾ'

**ਕੱਛ ਪਵਾਣਾ**
ਪੈਮਾਇਸ਼ ਕਰਵਾਉਣਾ, ਧਰਤੀ ਨਪਵਾਉਣਾ
'ਹਜ਼ਰਤ ਕਾਜ਼ੀ ਤੇ ਪੈਂਚ ਸਦਾਇ ਸਾਰੇ,
ਭਾਈਆਂ ਜ਼ਮੀਂ ਨੂੰ ਕੱਛ ਪਵਾਈਆ ਈ'

**ਕੱਛਾਂ ਮਾਰਨੀਆਂ**
ਖੁਸ਼ੀ ਨਾਲ ਬਗਲਾਂ ਵਜਾਉਣੀਆਂ, ਬਹੁਤੀ ਪ੍ਰਸੰਨਤਾ ਨਾਲ ਨੱਚਣਾ ਕੁੱਦਣਾ, ਕੱਛਾਂ ਵਜਾਉਣੀਆਂ
'ਕੱਛਾਂ ਮਾਰ ਸ਼ਰੀਕ ਮਜ਼ਾਕ ਕਰਦੇ,
ਭਾਈਆਂ ਰਾਂਝੇ ਦੀ ਬਾਬ ਬਦਾਈਆਂ ਈ'

**ਕੌਜ਼ਾ ਹੋਣਾ**
ਛੁੱਟ ਜਾਣਾ,ਕਿਸੇ ਗੱਲ ਦਾ ਅਣਗੌਲੀ ਰਹਿ ਜਾਣਾ, ਬੀਤ ਜਾਣਾ, ਅਮਲ ਨਾ ਹੋਣਾ
'ਜਿਵੇਂ ਸੁੱਬ੍ਹਾ ਦੀ ਕਜ਼ਾ ਨਮਾਜ਼ ਹੁੰਦੀ ,
ਰਾਜ਼ੀ ਹੋਏ ਇਬਲੀਸ ਵੀ ਨੱਚਦਾ ਏ'

**ਕੰਡ ਦੇਣਾ**
ਫਿਰਨਾ,ਚੰਗੇ ਦਾ ਮੰਦੇ ਚ ਬਦਲਾ, ਪਾਸਾ ਵੱਟਣਾ
'ਦਿਹਾਂ ਕੰਡ ਦਿਤੀ ਭਵੀਂ ਬੁਰੀ ਸਾਇਤ
ਨਾਲ ਖੇੜਿਆਂ ਦੇ ਮਨਸੂਬ ਕੀਤ'



Digitized by Panjab Digital Library | www.panjabdigilib.org

| | |
|---|---|
| ਕੰਨ ਲਪੇਟ ਕੇ ਨੱਸ ਜਾਣਾ | ਮੁਕਾਬਲੇ ਤੋਂ ਭੱਜਣਾ,ਕਮਜ਼ੋਰੀ ਜਾਂ ਸ਼ਰਾਫ਼ਤ ਕਾਰਣ ਅਪਮਾਨ ਸਹਿ ਲੈਣਾ<br>'ਜਿਹੜਾ ਕੰਨ ਲਪੇਟ ਕੇ ਨੱਸ ਜਾਵੇ,<br>ਮਗਰ ਲਗ ਕੇ ਉਸ ਨੂੰ ਧੱਸੀਏ ਕਿਉਂ ?' |
| ਕੰਡ ਵਲਾ ਕੇ ਵੱਗਣਾ | ਮੂੰਹ ਮੋੜ ਕੇ ਨੱਸਣਾ,ਪਾਸਾ ਵੱਟ ਕੇ ਭੱਜਣਾ, ਸ਼ਕਲ ਨਾ ਦਿਖਾਣਾ, ਮੂੰਹ ਫੇਰਨਾ<br>'ਖ਼ੈਰ ਲੈਂਦੇ ਦੀ ਪਿਛਾਂਹ ਨੂੰ ਤੁਰੰਤ ਨੱਠਾ,<br>ਉਠ ਵੱਗਿਆ ਕੰਡ ਵਿਲਾਏ ਕੇ ਤ' |
| ਕੰਡ ਵਲਾਣਾ | ਖਿਸਕਣਾ, ਪਤ੍ਰਾ ਵਾਚਣਾ, ਪਿੱਠ ਦੇਣੀ, ਸਾਥ ਛੱਡ ਜਾਣਾ<br>'ਜਦੋਂ ਗੱਲ ਸਰਾਵਤੀ ਆਣ ਹੋਈ,<br>ਜੋਗੀ ਹੋਰੀ ਭੀ ਕੰਡ ਵਲਾਏ ਗਏ' |
| ਕਦਮ ਪਾਣਾ | ਆਣਾ, ਤਸ਼ਰੀਫ਼ ਲਿਆਣਾ, ਪਧਾਰਨਾ<br>'ਕਾਲੇ ਬਾਗ਼ ਵਿਚ ਜੋਗੀੜਾ ਸਿੱਧ ਦਾਤਾ,<br>ਓਸ ਦੇ ਕਦਮ ਪਾਇਆਂ ਦੁੱਖ ਜਾਂਵਦੇ ਨੀ' |
| ਕੰਨ ਕਰਨਾ | ਧਿਆਨ ਨਾਲ ਸੁਣਨਾ, ਗੱਲ ਨੂੰ ਮਹੱਤਾ ਨਾ ਦੇਣੀ, ਨਾ ਗੌਲਣਾ<br>'ਮੇਰਾ ਆਖਿਆ ਓਸ ਨਾ ਕੰਨ ਕੀਤਾ,<br>ਹੁਣ ਕਾਸ ਨੂੰ ਡੁਸਕਣਾ ਲਾਇਆ ਜ' |
| ਕੰਨ ਖਾਣਾ | ਰੌਲਾ ਪਾਣਾ, ਸ਼ੋਰ ਮਚਾਣਾ, ਬਹੁਤ ਬੋਲਣਾ<br>'ਅਤੇ ਫੇਕਿਆਂ ਮੁਫਤ ਜੇ ਕੰਨ ਖਾਏਂ,<br>ਚਾਇ ਬੇੜੀਓਂ ਜ਼ਿਮੀ ਤੇ ਮਾਰਨਾ ਹਾਂ' |
| ਕੰਨ ਧਰਨਾ | ਧਿਆਨ ਦੇਣਾ, ਗੌਰ ਨਾਲ ਸੁਣਨਾ<br>'ਹੀਰ ਕੰਨ ਧਰਿਆ ਇਹ ਕੌਣ ਆਇਆ,<br>ਕੋਈ -ਇਹ ਤਾਂ ਹੈ ਦਰਦ ਖ਼ਵਾਹ ਮੇਰਾ' |
| ਕੱਪੜਪੜੀ ਕਰਨਾ | ਮਾਰ ਕੁਟਾਈ ਕਰਨਾ, ਖੂਬ ਕੁੱਟਣਾ, ਝਾੜ ਝੰਡ |



Digitized by Panjab Digital Library / www.panjabdigilib.org

| | |
|---|---|
| | ਕਰਨੀ<br>'ਵਾਰਿਸ਼ ਸ਼ਾਹ ਜਦੋਂ ਕੱਪਰ ਧੜੀ ਹੋਵੇ,<br>ਵੱਡੇ ਨੀਲ ਭਾੜਾਂ ਵੇਖੋਂ ਲਹਿਰੀਏ ਨੀ' |
| ਕਮਰ ਕੱਸਣਾ | ਤਿਆਰ ਹੋਣਾ<br>'ਕਮਰਾਂ ਕੱਸ ਉਦਾਸੀਆਂ ਬੰਨ੍ਹ ਲਈਆਂ,<br>ਜੋਗੀ ਤੁਰਤ ਤਿਆਰ ਭੀ ਹੋਇਆ ਈ' |
| ਕਮਾਨ ਦੇ ਗੋਸ਼ੇ ਨਾਲ ਚੁੱਕਣਾ/ਲੈਣਾ | ਅੜ੍ਹਬ ਲੈਣਾ, ਆਸਾਨੀ ਨਾਲ ਪ੍ਰਾਪਤ ਕਰ ਲੈਣਾ<br>'ਤੂੰ ਤਾਂ ਜੋਗ ਲੀਤਾ ਨਾਲ ਸਾਹਿਬੀ ਦੇ,<br>ਗੋਸ਼ੇ ਨਾਲ ਕਮਾਨ ਦੇ ਚਾਇ ਲੀਤ' |
| ਕਰਜ਼ ਸਿਰੋਂ ਲਾਹਣਾ | ਰਿਣ ਮੁਕਤ ਹੋਣਾ,ਕੋਈ ਫਰਜ਼ ਨਿਭਾ ਕੇ ਸੁਰਖਰੂ ਹੋਣਾ<br>'ਵਾਰਿਸ ਸ਼ਾਹ ਨਮਾਜ਼ ਦਾ ਕਰਜ਼ ਵੱਡਾ,<br>ਸਿਰੋਂ ਲਾਹ ਓ ਦਿਲਬਰਾ ਵਾਸਤਾ ਈ' |
| ਕਰਮਾਂ ਨੂੰ ਰੋਣਾ | ਮੰਦੇ ਭਾਗਾਂ ਨੂੰ ਕੋਸਣਾ,ਆਪਣੀ ਬਦਕਿਸਮਤੀ ਦਾ ਗਿਲਾ ਕਰਨਾ<br>'ਪਈ ਰੋਣੀ ਹਾਂ ਕਰਮਾਂ ਮੈਂ ਆਪਣੇ ਨੂੰ,<br>ਕੁੱਝ ਕਿਸੇ ਦਾ ਨਹੀਂ ਵਿਗਾੜਨੀ ਹਾਂ' |
| ਕਲਾ ਦੇ ਖੂਹ ਨੂੰ ਗੇੜਨਾ | ਲੜਾਈ ਮੁੱਲ ਲੈਣਾ, ਪੰਗਾ ਸਹੇੜਨਾ<br>'ਵਾਰਿਸ ਸ਼ਾਹ ਫਰੰਗ ਦੇ ਬਾਗ਼ ਵੜ ਕੇ,<br>ਓਸ ਕਲਾ ਦੇ ਖੂਹ ਨੂੰ ਗੇੜਿਆ ਸ' |
| ਕਲਾ ਦੇ ਮਹਲ ਉਸਾਰਨਾ | ਝਗੜੇ ਫ਼ਸਾਦ ਵਧਾਣਾ<br>'ਉਪੁਰ ਚਾੜ ਕੇ ਪੌੜੀਆਂ ਲਾਹਿ ਲੈਂਦੀ,<br>ਕੇਹੇ ਕਲਾ ਦੇ ਮਹਿਲ ਉਸਾਰਨੀ ਹੈਂ' |
| ਕਲੀਲੀਆਂ ਚਾੜ੍ਹਨਾ | ਕਚੀਚੀਆਂ ਵੱਟਣਾ<br>'ਗੁੱਸੇ ਨਾਲ ਜਿਉਂ ਹਸ਼ਰ ਨੂੰ ਜ਼ਿਮੀਂ ਤਪੇ,<br>ਜੀਉ ਵਿਚ ਕਲੇਲੀਆਂ ਚਾੜ੍ਹੀਆਂ ਨੀ' |



Digitized by Panjab Digital Library | www.panjabdigilib.org

ਕਲੇਜੇ ਧੁੱਖ ਪੈਣਾ

ਬਹੁਤ ਕਲੇਸ਼ ਤੇ ਬੇਚੈਨੀ ਹੋਣੀ
'ਗਏ ਟੁੱਟ ਸਤਰਾਣ ਤੇ ਅਕਲ ਡੁੱਬੀ,
ਮੇਰੇ ਧੁੱਖ ਕਲੇਜੜੇ ਪਈ ਜੇ ਨੀ'

ਕਾਗ(ਤੇ ਮੋਰ) ਉਡਾਣੇ

ਉਡੀਕ ਕਰਨੀ, ਕਿਸੇ ਦੇ ਆਉਣ ਦੀ ਤਾਂਘ ਰਖਣੀ
'ਪਏ ਕੱਲ੍ਹ ਦੇ ਕੋੜਮੇ ਸੱਭ ਰੋਂਦੇ,
ਅਸੀਂ ਕਾਗ ਤੇ ਮੋਰ ਉਡਾਰਨੇ ਹਾਂ'

ਕਾਂਗ ਕਰਨਾ

ਹੜ੍ਹ ਆਣਾ, ਹੁੰਮ ਹੁੰਮਾ ਕੇ ਪੁੱਜਣਾ, ਵਹੀਰਾਂ ਘੱਤਣਾ
'ਕੁੜੀਆਂ ਕਾਂਗ ਕੀਤੀ ਆਏ ਪਈ ਵਾਹਰ,
ਲੋਕਾਂ ਕੰਮ ਤੇ ਕਾਜ ਵਿਸਾਰਿਆ ਈ'

ਕਿਸੇ ਤੇ ਨਕਲ ਕਰਨਾ

ਖ਼ੂਬ ਕੁਟਾਈ ਕਰਨੀ, ਕੁੱਟ ਕੁੱਟ ਕੇ ਲਾਸਾਂ ਪਾ ਦੇਣੀਆਂ
'ਨਿਕਲ ਝੱਟ ਕੀਤਾ ਸਹਿਤੀ ਰਾਵਲੇ 'ਤੇ,
ਪਾਸੇ ਭੰਨਿਓ ਨੇ ਨਾਲ ਕੋਹਣੀਆਂ ਦੇ'

ਕਿਸੇ ਦੇ ਸਿਰ ਤੇ ਮੂਤਣਾ

ਮੂਲ ਧਿਆਨ ਨਾ ਦੇਣਾ, ਪੂਰੀ ਅਣਗਹਿਲੀ ਜਾਂ ਨਿਰਾਦਰੀ ਕਰਨਾ
'ਘਰ ਮਹਿਰ ਦੇ ਕਾਸ ਨੂੰ ਅਸਾਂ ਜਾਣਾ,
ਸਿਰ ਮਹਿਰੀਆਂ ਦੇ ਅਸੀਂ ਮੂਤਣੇਂ ਹਾਂ

ਕਿਸੇ ਦੇ ਕੰਨ ਪਾਣੀ

ਚੁੱਪ ਕਰਕੇ ਖ਼ਬਰ ਕਰ ਦੇਣੀ
'ਮੇਰਾ ਯਾਰ ਹੈ ਤਾਂ ਮੈਥੇ ਪਹੁੰਚ ਮੀਆਂ,
ਕੰਨ ਰਾਂਝੇ ਦੇ ਏਤਨੀ ਪਾਏ ਦੇਣੀ'

ਕਿਸੇ ਦੇ ਭਾ ਦੀ ਔਖੀ ਬਣਨੀ

ਮੁਸ਼ਕਲ ਵਿਚ ਫਸਣਾ, ਸੰਕਟ ਗ੍ਰਸਤ ਹੋਣਾ
'ਅਸਾਂ ਵਿਆਹ ਆਂਦੀ, ਕੂੰਜ ਫਾਹ ਆਂਦੀ,
ਸਾਡੇ ਭਾਇ ਦੀ ਬਣੀ ਔਖੜੀ ਨਹੀ'

ਕਿਸੇ ਨਾਲ ਕੌੜ ਹੋਣਾ

ਕੌੜੇ ਸੰਵਾਦ ਬੋਲਣੇ, ਬਦ ਕਲਾਮੀ ਕਰਨਾ
'ਰਹੇ ਔਤ ਨੱਖ਼ਤਰੀ ਰੰਨ ਸੁੰਞੀ,



Digitized by Panjab Digital Library | www.panjabdigilib.org

| | |
|---|---|
| | ਜਿਹੜੀ ਨਾਲ ਮਲੰਗਾਂ ਦੇ ਕੇੜ ਹੋਏ' |
| ਕਿਸੇ ਨੂੰ ਨਜ਼ਰ ਤਲੇ(ਥਲੇ) ਨਾ ਲਿਆਣਾ | ਕਿਸੇ ਦੀ ਪਰਵਾਹ ਨਾ ਕਰਨਾ, ਅਣਗਹਿਲੀ ਵਰਤਣਾ<br>'ਨਾਲ ਕਿਬਰ ਹੰਕਾਰ ਦੇ ਮਸਤ ਫਿਰਦਾ,<br>ਨਜ਼ਰ ਤਲੈ ਨਾ ਕਿਸੇ ਨੂੰ ਲਿਆਂਵਦਾ ਈ' |
| ਕਿਸੇ ਨੂੰ ਟੰਗਣੇ ਤੇ ਚਾੜ੍ਹਨਾ | ਬੇਹਯਾਈ ਨਾਲ ਗੰਦੀਆਂ ਗਾਲ੍ਹਾਂ ਕੱਢਣਾ<br>'ਪੂਣੇ ਦਾਦੇ ਪੜਦਾਦੜੇ ਜੋਗੀੜੇ ਦੇ,<br>ਸਭੇ ਟੰਗਣੇ ਤੇ ਸਾਕ ਚਾੜ੍ਹ ਦਿੱਤੇ' |
| ਕਿੱਲੇ ਪੱਟ/ਪੁੱਟ ਹੋਣੀ | ਉਜਾੜ ਜਾਂ ਸੁਨਸਾਨ ਹੋਣੀ, ਮੁਕੰਮਲ ਹਿਜਰਤ ਜਾਂ ਪੂਰਣ ਪ੍ਰਸਥਾਨ ਹੋਣਾ<br>'ਕਿੱਲੇ ਪੱਟ ਹੋ ਗਈ ਵਿਚ ਵਿਹੜਿਆਂ ਦੇ,<br>ਰਹੀ ਇਕਨਾ ਵਿਚ ਹਵੇਲੀਆਂ ਦ' |
| ਕਿੜਾਂ ਪੈਣੀਆਂ | ਖ਼ਬਰਾਂ ਆਉਣੀਆਂ, ਭਣਕਾਂ ਪੈਣੀਆਂ<br>'ਕਿੜਾਂ ਪੌਂਦੀਆਂ ਮੁੱਠੀਆਂ ਦੇਸ਼ ਵਿਚੋਂ ,<br>ਕਿਸੇ ਸੁਣੇ ਨੀ ਖੂਹਣੀਆਂ ਗਾਲੀਆਂ ਦੇ' |
| ਕੁਤਬਾਂ ਦੇ ਟਿਕਾਣੇ ਛੱਡਣਾ | ਧਰਤ ਡੋਲਣਾ, ਬਹੁਤ ਕਹਿਰ ਟੁੱਟਣਾ<br>'ਹਾਬੀਲ ਕਾਬੀਲ ਦੀ ਜੰਗ ਹੋਈ<br>ਛੱਡ ਗਏ ਨੇ ਕੁਤਬ ਟਿਕਾਣਿਆਂ ਨੂੰ' |
| ਕੁਫ਼ਰ ਤੋਲਣਾ | ਝੂਠ ਬੋਲਣਾ<br>'ਅੰਤ ਇਹ ਜਹਾਨ ਹੈ ਛੱਡ ਜਾਣਾ,<br>ਐਡੇ ਕੁਫ਼ਰ ਅਪਰਾਧ ਕਿਉਂ ਤੋਲੀਏ ਨੀ' |
| ਕੂਚ ਕਰਨਾ | ਰਵਾਨਾ ਹੋਣਾ, ਪ੍ਰਸਥਾਨ ਕਰਨਾ<br>'ਲੈ ਕੇ ਜੋਗ ਜਾਂ ਰਾਂਝੇ ਨੇ ਕੂਚ ਕੀਤਾ,<br>ਲੱਗੇ ਡਗਤੇ ਕੂਚ ਨਗਾਰਿਆਂ ਨੂੰ' |



Digitized by Panjab Digital Library / www.panjabdigilib.org

## (ਖ)

| | |
|---|---|
| ਖੇਤ ਕਰਨਾ | ਯੁਧ ਖੇਤਰ ਵਿਚ ਮਾਰ ਮੁਕਾਣਾ<br>'ਘੱਤ ਕ੍ਰੋਧ ਜੋ ਰਾਮਦੇ ਕ੍ਰੋਧ ਕਰਕੇ,<br>ਬਲੀ ਸਿੰਘ ਨੂੰ ਖੇਤ ਕਰਾਇਆ ਈ' |
| ਖਹਿੜੇ ਪੈਣਾ | ਪਿੱਛੇ ਪੈ ਜਾਣਾ, ਝੇੜਾ ਲਾਉਣਾ, ਜਿਦ ਕਰਨੀ<br>'ਵਾਰਿਸ ਸ਼ਾਹ ਮੀਆਂ ਖਹਿੜੇ ਨਾ ਪਈਏ,<br>ਕੌਣ ਪਾਟਿਆਂ ਰੱਬ ਦਿਆਂ ਪੱਟਿਆਂ ਦੇ' |
| ਖਚਰ ਪੌ ਡਾਹੁਣਾ | ਆਢਾ ਲਾਣਾ, ਜ਼ਿਦਬਾਜ਼ੀ ਕਰਨਾ<br>'ਡੱਬੀਪੁਰੇ ਦਿਆ ਝੱਲ ਵੱਲਲਿਆ ਵੇ,<br>ਸਾਡੇ ਨਾਲ ਕੀ ਖਚਰ ਪੌ ਡਾਹਿਆ ਈ' |
| ਖ਼ਬਰ ਲੈਣਾ | ਸਾਰ ਲੈਣਾ, ਪੁੱਛ ਗਿੱਛ ਕਰਨਾ, ਹਾਲ ਚਾਲ ਪੁੱਛਣਾ<br>'ਡੁੱਖਾ ਜਾਏ ਮਾਹੀਂ ਮੱਝੀਂ ਨਾਲ ਛਿੜਿਆ,<br>ਉਸ ਦੇ ਖਾਣੇ ਦੀ ਖ਼ਬਰ ਨਾ ਕਿਸੇ ਕੀਤੀ' |
| ਖ਼ਰਚ ਬੰਨ੍ਹ ਕੇ ਮਗਰ ਲਗਣਾ | ਪੱਕੇ ਇਰਾਦੇ ਨਾਲ ਕਿਸੇ ਕੰਮ ਦੀ ਪੈਰਵੀ ਕਰਨੀ, ਧੁੱਸ ਦੇ ਕੇ ਇਕ ਸੰਕਲਪ ਨੂੰ ਅਮਲੀ ਰੂਪ ਦੇਣ ਦੀ ਕੋਸ਼ਿਸ਼ ਕਰਨੀ<br>'ਰਾਂਝਾ ਬਣਕੇ ਖ਼ੁਰਚ ਹੈ ਮਗਰ ਲੱਗਾ,<br>ਜੋਗੀ ਆਪਣਾ ਜ਼ੋਰ ਸਭ ਲਾਏ ਰਿਹਾ' |
| ਖਲੇ ਤਲੇ ਲਹਿ ਜਾਣਾ | ਜ਼ਮੀਨ 'ਚ ਧਸਣਾ, ਗ਼ਰਕ ਹੋਣਾ, ਦਿਲ ਦਾ ਡੁੱਬਣਾ<br>'ਡੁਸਾਂ ਇਹ ਜਦੋਂ ਕਲੀ ਗੱਲ ਕੀਤੀ,<br>ਖਲੀ ਤਲੀ ਹੀ ਮੈਂ ਲਹਿ ਗਈ ਜੇ ਨੀ' |
| ਖੰਨੇ ਖੂਹ ਪਾਣਾ | ਕਿਸੇ ਦੀ ਲਾਸ਼ ਦੇ ਟੋਟੇ ਕਰ ਕੇ ਖੂਹ ਵਿਚ ਸੁੱਟਣੇ |



Digitized by Panjab Digital Library | www.panjabdigilib.org

| | |
|---|---|
| | 'ਲੱਗੇ ਫੱਸ ਖੰਨੇ ਖੂਹ ਪਾਵਣੀ ਹੈਂ,<br>ਸੜੀ ਬਲੀ ਨੂੰ ਲੂਤੀਆਂ ਲਾਵਣੀ ਹੈਂ' |
| ਖ਼ੰਮ ਮਾਰਨਾ/ਠੋਕਣਾ | ਪੱਟਾਂ ਜਾਂ ਡੌਲਿਆਂ ਤੇ ਹੱਥ ਮਾਰ ਕੇ ਕੁਸ਼ਤੀ ਕਰਨ ਲਈ ਵੰਗਾਰਨਾ<br>'ਤੜਕੇ ਖੂਹ ਤੇ ਜਾਏ ਕੇ ਕਰੇ ਕੁਸ਼ਤੀ,<br>ਇਕ ਦੂਸਰੀ ਨੂੰ ਖ਼ੰਮ ਮਾਰਿਉ ਨੇ' |
| ਖ਼ਾਕ ਉਡਾਣਾ | ਖੇਹ ਉਡਾਣਾ, ਬਦਨਾਮੀ ਦਾ ਕਾਰਣ ਬਣਨਾ<br>'ਜਾਏ ਹੀਰ ਅੱਗੇ ਹੰਮ ਘਤੀਆਂ ਨੇ,<br>ਬੱਚਾ ! ਕੇਹੀ ਉਡਾਈਆ ਖ਼ਾਕ ਮੀਆਂ' |
| ਖ਼ਾਕ ਹੋਣਾ | ਮਰਨਾ, ਮਿੱਟੀ ਵਿਚ ਮਿਲਣਾ<br>'ਵਾਰਿਸ, ਸ਼ਾਹ ਜਾਂ ਆਕਬਤ ਖ਼ਾਕ ਹੋਣਾ,<br>ਏਥੇ ਆਪਣੀ ਸ਼ਾਨ ਵਧਾਈਏ ਕਿਉਂ ?' |
| ਖ਼ਾਕ ਕਰਨਾ | ਹੋਂਦ ਮਿਟਾ ਦੇਣਾ, ਆਪਾ ਖੇਹ ਦੇਣਾ<br>'ਸਰਵਰ ਹੋਏ ਕੇ ਔਲੀਆ ਅੰਬੀਆ ਦਾ,<br>ਅੱਗੇ ਹੱਕ ਦੇ ਆਪ ਨੂੰ ਖ਼ਾਕ ਕੀਤਾ' |
| ਖ਼ਾਤਰ ਤਲੇ ਨਾ ਲਿਆਣਾ | ਕਿਸੇ ਨੂੰ ਬਹੁਤ ਮਹੱਤਵ ਨਾ ਦੇਣਾ, ਤੁੱਛ ਸਮਝਣਾ, ਦਿਲ ਵਿਚ ਸਥਾਨ ਨਾ ਦੇਣਾ<br>'ਸਰਦਾਰ ਹੈਂ ਖੂਬਾਂ ਦੇ ਤ੍ਰਿੰਞਣਾਂ ਦੀ,<br>ਖ਼ਾਤਰ ਤਲੇ ਨਾ ਕਿਸੇ ਨੂੰ ਲਿਆਵਣੀ ਹੈਂ' |
| ਖ਼ਾਮੀ ਕਰਨਾ | ਖ਼ਰਾਬੀ ਕਰਨਾ, ਦੁਰਵਿਹਾਰ ਕਰਨਾ, ਖ਼ਾਮਕਾਰੀ ਕਰਨਾ<br>'ਸਿਰ ਕੱਪ ਤੇ ਨਾਲ ਸਲਵਾਹਨੇ ਦੇ ,<br>ਵੇਖ ਰੰਨਾਂ ਨੇ ਕੀਤੀਆਂ ਖ਼ਾਮੀਆਂ ਨੀ' |
| ਖਾਰੀ ਹੇਠ ਤਾਰੇ ਦੇਣਾ ਜਾਂ ਦੇੱਖਣਾ | ਅਸੰਭਵ ਜਾਂ ਅਲੋਕਾਰ ਗੱਲ ਜਾਂ ਕਾਰਜ ਕਰਨਾ |



Digitized by Panjab Digital Library | www.panjabdigilib.org

'ਸੱਪ ਰੱਸੀਆਂ ਦੇ ਕਰਨ ਮਾਰ ਮੰਤਰ,
ਤਾਰੇ ਦੇਂਦੀਆਂ ਨੇ ਹੇਠ ਖਾਰੀਆਂ ਦੇ'

| | |
|---|---|
| **ਖ਼ਿਆਲ ਪੈਣਾ** | ਰਟ ਲਾਣੀ, ਗੰਭੀਰਤਾ ਨਾਲ ਇਕੋ ਗੱਲ ਦੇ ਪਿੱਛੇ ਪੈ ਜਾਣਾ<br>'ਤੁਸੀਂ ਏਸ ਦੇ ਖਿਆਲ ਨਾ ਪਵੋ ਅੜੀਉ,<br>ਨਹੀਂ ਖਟੋਂ ਕੁਝ ਏਸ ਵਪਾਰ ਉਤੋਂ' |
| **ਖਿੱਲੀ ਮਾਰਨਾ** | ਜ਼ੋਰ ਦੀ ਹੱਸਣਾ, ਕਹਿਕਹਾ ਮਾਰਨਾ ਜਾਂ ਲਗਾਣਾ<br>'ਪਾਣੀ ਭਰਦੀਆਂ ਕੰਜ ਕੁਆਰੀਆਂ ਸਨ,<br>ਵੇਖ ਜੋਗੀੜੇ ਨੂੰ ਖਿੱਲੀ ਮਾਰੀਏ ਨੀ' |
| **ਖੁੰਭ ਦੇ ਕੁੱਕੜ ਕਰਨੇ** | ਰੱਸੀ ਦੇ ਸੱਪ ਬਣਾਉਣਾ, ਝੂਠੀ ਜਾਂ ਗ਼ਲਤ ਗੱਲ ਨੂੰ ਅਸਲ ਜਾਂ ਸਹੀ ਗੱਲ ਵਾਂਗ ਪੇਸ਼ ਕਰਨਾ<br>'ਮੰਤਰ ਮਾਰ ਕੇ ਖੰਭ ਦਾ ਕਰੇ ਕੁੱਕੜ,<br>ਬੇਰ ਨਿੰਮਦਾ ਕਰੇ ਨਮੋਲੀਆਂ ਦਾ' |
| **ਖੂਹ ਨੂੰ ਫਿਰ ਜਾਂ ਮੁੜ ਗੇੜਨਾ** | ਫੇਰ ਭਸੂੜੀ ਵਿਚ ਫਸਣਾ, ਛੱਡੇ ਹੋਏ ਕਸ਼ਟ ਦਾਇਕ ਕੰਮ ਫਿਰ ਆਰੰਭਣੇ<br>'ਅਸੀਂ ਲਾਹ ਪੰਜਾਲੀਆਂ ਜੋਗ ਛੋੜੇ,<br>ਤੁਸੀਂ ਫਿਰ ਮੁੜ ਖੂਹ ਨੂੰ ਗੇੜਦੀਆਂ ਹੋ' |
| **ਖ਼ੂਨ ਗੁਜ਼ਾਰਨਾ** | ਕਤਲ ਕਰਨਾ<br>'ਪੇਟ ਵਾਸਤੇ ਸਭ ਖ਼ਰਾਬੀਆਂ ਨੀ,<br>ਪੇਟ ਵਾਸਤੇ ਖ਼ੂਨ ਗੁਜ਼ਾਰਨੇ ਨੀ' |

(ਗ)

| | |
|---|---|
| **ਗੰਢ ਫੇਰਨਾ** | ਨੇਕ ਜਾਂ ਸ਼ੁਭ ਕਾਰਜ ਵਿਚ ਸ਼ਾਮਲ ਹੋਣ ਲਈ ਸੱਦਾ ਘੱਲਣਾ, ਸੁਨੇਹਾ ਦੇਣਾ<br>'ਗੰਢ ਫਿਰੀ ਰਾਤੀਂ ਵਚ ਖੇੜਿਆਂ ਦੇ,<br>ਘਰੋਘਰੀ ਵਿਚਾਰ ਵਿਚਾਰਿਉ ਨੇ' |



Digitized by Panjab Digital Library / www.panjabdigilib.org

| | |
|---|---|
| ਗਦਾ ਚੜ੍ਹਨਾ | ਭਿੱਖਿਆ ਮੰਗਣ ਜਾਣਾ, ਗਦਾਈ ਜਾਂ ਫ਼ਕੀਰੀ ਕਰਨਾ<br>'ਰਾਂਝਾ ਖੱਪਰੀ ਪਕੜ ਕੇ ਗਦਾ ਚੜ੍ਹਿਆ,<br>ਸਿੰਗੀ ਦਵਾਰ ਹੀ ਦਵਾਰ ਵਜਾਉਂਦਾ ਏ' |
| ਗਧੇ ਚੜ੍ਹਾਣਾ | ਨਸ਼ਰ ਕਰਨਾ, ਬਦਨਾਮ ਕਰਨਾ, ਮੂੰਹ ਕਾਲਾ ਕਰ ਕੇ ਖੋਤੇ ਤੇ ਚੜ੍ਹਾਉਣਾ ਅਤੇ ਜਲੂਸ ਕੱਢਣਾ<br>'ਓਇ ਮੂਰਖ ਧੁੰਮ ਕਿਉਂ ਪਾਵਣੀ ਸੀ,<br>-ਇਹ ਸੂਰਤ ਨਾ ਗਧੇ ਚੜ੍ਹਾਉਣੀ ਸੀ' |
| ਗਧੇ ਦੀ ਔੜੀ ਬੰਨਣਾ | ਪੱਕੀ ਜ਼ਿਦ ਕਰਨਾ, ਜ਼ਿਦਬਾਜ਼ੀ ਤੋਂ ਨਾ ਟਲਣਾ<br>'ਭਾਬੀ ਏਸ ਜੇ ਗਧੇ ਦੀ ਅੜੀ ਬੱਧੀ ,<br>ਅਸੀਂ ਰੰਨਾਂ ਦੀ ਚੌਂਚਰ ਹਾਰੀਆਂ ਹਾਂ' |
| ਗਰਦ ਹੋਣਾ | ਖ਼ਾਕ ਹੋਣਾ, ਪੂਰੀ ਤਰ੍ਹਾਂ ਤਬਾਹ ਹੋਣਾ<br>'ਰਾਵਣ ਲੰਕ ਲੁਟਾਏ ਕੇ ਗਰਦ ਹੋਇਆ,<br>ਕਾਰਨ ਤੁਸਾਂ ਦੇ ਹੈ ਹਤਿਆਰੀਓ ਨੀ' |
| ਗਰਬ ਗੁਮਾਨ ਦੇ ਤੰਬੂ ਤਾਨਣਾ | ਘਮੰਡ ਦਾ ਪਸਾਰ ਕਰਨਾ, ਆਕੜ ਦਿਖਾਣੀ<br>'ਰੰਨਾਂ ਖੋਹ ਫ਼ਕੀਰ ਦੀਆਂ ਰਾਹ ਮਾਰੋ ,<br>ਤੰਬੂ ਗਰਬ ਗੁਮਾਨ ਦੇ ਤਾਣਿਆਂ ਜੇ' |
| ਗਲ ਵਿਚ ਪੂੱਲਾ ਤੇ ਮੂੰਹ ਵਿਚ ਘਾਹ ਹੋਣਾ | ਫ਼ਰਿਆਦੀ ਬਣਨਾ, ਅਤੀ ਅਧੀਣ ਹੋਣਾ<br>'ਗਲ ਪਲੂੜਾ ਇਸ਼ਕ ਦੇ ਕੁੱਠਿਆਂ ਦੇ,<br>ਮੂੰਹ ਘਾਹ ਓ ਦਿਲਬਰਾ ਵਾਸਤਾ ਈ' |
| ਗੱਲ ਗਿਣਨਾ | ਸੋਚ ਵਿਚਾਰ ਕਰਨਾ, ਮਤਾ, ਪਕਾਣਾ<br>'ਅੜੀਓ ਆਓ ਖਾਂ ਬੈਠ ਕੇ ਗੱਲ ਗਿਣੈ ,<br>ਸੱਚ ਘੱਲੀਆਂ ਸਭ ਸਹੇਲੀਆਂ ਨੇ' |
| ਗਲ ਪੱਲਾ ਤੇ ਮੂੰਹ ਘਾਹ ਲੈਣਾ | ਨਿਮ੍ਰਤਾ ਨਾਲ ਅਧੀਨਗੀ ਕਬੂਲ ਕਰਨਾ |



Digitized by Panjab Digital Library / www.panjabdigilib.org

'ਕਹੀ ਮਾਉਂ ਤੇ ਬਾਪ ਦੀ ਅਸਾਂ,ਮੰਨੀ,
ਗਲ ਪੱਲੜਾ ਤੇ ਮੂੰਹ ਘਾਹ ਮੀਆਂ'

| | |
|---|---|
| ਗਲ ਵਚ ਪੱਲਾ ਪਾਣਾ | ਨਿਵਣਾ, ਨੀਵਾਂ ਹੋਣਾ,ਨਿਮਾਰਤਾ ਧਾਰਨ ਕਰਨਾ<br>'ਗਲ ਪੱਲੜਾ ਪਾ ਕੇ ਵੀਰ ਸਭੇ,<br>ਅਸੀਂ ਰੁਲੜਾ ਵੀਰ ਮਨਾਵਣੇ ਹਾਂ' |
| ਗਲ ਵਿਚ ਟੱਲੀ ਪਾਣਾ | ਨਸ਼ਰ ਕਰਨਾ,ਬਦਨਾਮ ਕਰਨਾ,ਸਭ ਦੇ ਧਿਆਨ ਦਾ ਕੇਂਦਰ ਬਣਾਉਣਾ<br>'ਵਾਰਿਸ ਸ਼ਾਹ ਮੀਆਂ ਧੀਉ ਸੋਹਣੀ ਨੂੰ ,<br>ਗਲ ਵਿਚ ਜਾ ਪਾਂਵਦੇ ਹੈਨ ਟੱਲੀ' |
| ਗੱਲੋਂ ਗਲਾਇਣ ਕਰਨਾ | ਬਾਤ ਦਾ ਬਤੰਗੜ ਬਣਾਉਣਾ, ਝਗੜਾ ਵਧਾਣਾ<br>'ਕਰਾਂ ਗੱਲੋਂ ਗਲਾਇਣ ਨਾਲ ਇਸ ਦੇ,<br>ਗਲ ਏਸ ਦੇ ਰੇਸਟਾ ਪਾਉਣੀ ਹਾਂ' |
| ਗਲੋ ਲਾਹੁਣਾ | ਆਪਣੇ ਤੋਂ ਦੂਰ ਕਰਨਾ, ਸੰਬੰਧ ਤੋੜਨਾ<br>'ਤੋਇੰ ਖੋਹ ਕੇ ਬਾਪ ਦਾ ਲਿਆ ਵਿਰਸਾ,<br>ਮੈਨੂੰ ਆਪਣੇ ਗਲੋ ਚਾ ਲਾਹਿਉ ਜੇ' |
| ਗਾਹ ਕਰਨਾ | ਮੰਦਾ ਹਾਲ ਕਰਨਾ, ਤਬਾਹ ਕਰਨਾ<br>'ਰੰਨਾਂ ਦਹਿਸਿਰੇ ਨਾਲ ਕੀਹ ਗਾਹ ਕੀਤਾ,<br>ਰਾਜੇ ਭੋਜ ਨੂੰ ਦੇਣ ਲਗਾਮੀਆਂ ਨੀ' |
| ਗਾਹ ਘੱਤਣਾ | ਪੈਰਾਂ ਹੇਠ ਮਿੱਧਣਾ, ਹਰ ਪਾਸੇ ਲੱਭਣਾ ਜਾਂ ਘੁੰਮਣਾ<br>'ਧੂਆਂ ਸੁਆਹ ਖਲਾਰ ਕੇ ਭੰਨ ਹੁੱਕਾ,<br>ਗਾਹ ਘੱਤ ਕੇ ਲੁੱਡੀਆਂ ਮਾਰੀਆਂ ਨੇ' |
| ਗੁਣਾ ਪੈਣਾ | ਫਾਲ ਨਿਕਲਣਾ, ਟੇਵਾ ਲਗਾਣਾ, ਕਿਸੇ ਘਟਨਾ ਦੇ ਵਾਪਰਨ ਦਾ ਪਹਿਲਾਂ ਪਤਾ ਲਗਣਾ,ਲਾਟਰੀ ਪਾਣਾ |



Digitized by Panjab Digital Library | www.panjabdigilib.org

'ਘਰੇ ਵਿਚ ਗੁਣਾ ਪੈਂਦਾ ਸੱਜਣਾਂ ਦਾ,
ਯਾਰ ਹੋਰ ਨਾਹੀਂ ਕਿਸੇ ਗੁੰਠ ਗਿਆ'

ਗ਼ੈਬ ਚਾਣਾ

ਅੱਤ ਚੁੱਕਣਾ -ਅਲੋਕਾਰੀਆਂ ਗੱਲਾਂ ਕਰਨਾ
'ਮੂੰਹ ਘੁੱਟ ਰਹੀ, ਵਾਲ ਪੁਟ ਰਹੀ,
ਥੱਕ ਟੁੱਟ ਰਹੀ, ਗ਼ੈਬ ਚਾਇਆ ਈ'

ਗ਼ੈਬ ਦਾ ਵਾਅਦਾ/ਵਾਇਦਾ ਘੱਤਣਾ

ਭੰਬਲ ਭੂਸਿਆਂ ਵਿਚ ਪਾਣਾ, ਪਰੇਸ਼ਾਨ ਕਰਨਾ
'ਹੀਰ ਆਖਦੀ ਏਸ ਫਕੀਰ ਨੂੰ ਨੀ,
ਕੇਹਾ ਘੱਤਿਓ ਗ਼ੈਬ ਦਾ ਵਾਇਦਾ ਨੀ'

ਗ਼ੈਬ ਦੇ ਤੂਤੀਏ ਬੋਲਣਾ

ਅਚਰਜ ਗੱਲਾਂ ਕਰਨਾ, ਅਨੋਖੇ ਇਲਜ਼ਾਮ ਲਗਾਣਾ
'ਮਾਏ ਚਾਕ ਬੇਲੇ, ਅਸੀਂ ਪੀਂਘ ਪੀਂਘਾਂ,
ਕੇਹੇ ਗ਼ਜ਼ਬ ਦੇ ਤੂਤੀਏ ਬੋਲਣੀ ਏ ?'

ਗ਼ੈਬ ਦੇ ਬੋਲ ਬੋਲਣਾ

ਅਲੋਕਾਰੀਆਂ ਗੱਲਾਂ ਕਰਨਾ, ਜੱਗੋਂ ਬਾਹਰੀਆਂ ਜਾਂ ਅਚਰਜ ਗੱਲਾਂ ਕਹਿਣੀਆਂ,ਵੱਡੀ ਊਜ ਲਾਣੀ
'ਵਾਰਿਸ ਸ਼ਾਹ ਗੁਨਾਹ ਨਾ ਅਸਾਂ ਕੀਤਾ,
ਐਡੇ ਗ਼ੈਬ ਦੇ ਬੋਲਣੇ ਬੋਲਨੀ ਹੈਂ'

ਗ਼ੈਰਤ ਪਾਲਣਾ

ਅਣਖ ਜੀਵਤ ਰੱਖਣਾ,ਸਵੈਮਾਨ ਨਾ ਤੱਜਣਾ
'ਸਿਆਲਾਂ ਬੈਠ ਕੇ ਸੱਥ ਵਿਚਾਰ ਕੀਤੀ,
ਭਲੇ ਆਦਮੀ ਗ਼ੈਰਤਾਂ ਪਾਲਦੇ ਨੀ'

ਗੋਦੀ ਬਾਲ ਜੱਗ ਢੰਡੋਰਾ

ਕੁੱਛੜ ਕੁੜੀ ਸਹਿਰ ਢੰਡੋਰਾ, ਪਾਸ ਪਈ ਚੀਜ਼ ਨੂੰ ਹੋਰ ਥਾਵਾਂ ਤੇ ਭਾਲਣਾ
'ਗੋਦੀ ਬਾਲ ਢੰਡੋਰੜਾ ਜੱਗ ਸਾਰੇ,
ਜੀਓ ਸਮਝ ਲੈ ਖੇੜਿਆਂ ਵਾਲੀਏ ਨੀ'



Digitized by Panjab Digital Library | www.panjabdigilib.org

## (ਘ)

| | |
|---|---|
| ਘੱਘਰੀ ਘੱਤ ਬਹਿਣਾ | ਡੇਰੇ ਪਾ ਲੈਣਾ, ਉਠਣ ਦਾ ਨਾਮ ਨਾ ਲੈਣਾ<br>'ਘੱਤ ਘਰੀ ਬਹੇ -ਇਹ ਵੱਡਾ ਠੇਠਰ,<br>ਉਸਤਾਦੜਾ ਇਹ ਮਸੀਤ ਦਾ ਨੀ' |
| ਘੜੇ ਡੋਬ ਕਰਨਾ | ਛੋਟੀ ਛੋਟੀ ਗੈਰ ਰਸਮੀ ਵਿਆਹ ਕਰ ਕੇ ਦੂਰ ਘੱਲ ਦੇਣਾ, ਬਦਨਾਮੀ ਤੋਂ ਬਚਣ ਲਈ ਧੀ ਨੂੰ ਕਿਸੇ ਦੇ ਲੜ ਲਾ ਕੇ ਘਰੋਂ ਘੱਲ ਦੇਣਾ<br>'ਇੱਕੇ ਧੀਓ ਨੂੰ ਚਾ ਘੜੇ ਡੋਬ ਕਰੀਏ ,<br>ਰੱਖ ਜਾਣ ਕੇ ਹੈ ਗੁਨਾਹਗਾਰ ਕੀਤਾ' |
| ਘੁੱਮਰਾ ਘੱਤਣਾ | ਖੁਸ਼ੀ ਵਿਚ ਆ ਕੇ ਭੰਗੜੇ ਪਾਣੇ ਜਾਂ ਨੱਚਣਾ<br>'ਜਦੋਂ ਮਿਲੀ ਵਧਾਈ ਜਾ ਖੇੜਿਆਂ ਨੂੰ<br>ਛੁੱਡੀ ਮਾਰ ਕੇ ਘੁੱਮਰਾਂ ਘਤਦੇ ਨੀ' |
| ਘਿਉ ਸ਼ੱਕਰ ਹੋਣਾ | ਇਕਮਿਕ ਹੋਣਾ, ਰਲ ਮਿਲ ਜਾਣਾ, ਇਕ ਜਾਨ ਦੋ ਕਾਲਿਬ ਹੋਣਾ<br>'ਇਹ ਰਾਂਝੇ ਦੇ ਨਾਲ ਹਨ ਘਿਉ ਸ਼ੱਕਰ,<br>ਪਰ ਜਿਉ ਦਾ ਭੇਤ ਨਾ ਦਸਦੀਆਂ ਨੀ' |
| ਘਿਉ ਦੇ ਦੀਵੇ ਬਾਲਣਾ | ਬਹੁਤ ਖੁਸ਼ੀ ਮਨਾਉਣੀ,ਦੀਪ ਮਾਲਾ ਕਰਨੀ<br>'ਦਿਆਂ ਚੂਰੀਆਂ ਘਿਉ ਦੇ ਬਾਲ ਦੀਵੇ ,<br>ਵਾਰਿਸ ਸ਼ਾਹ ਜੇ ਸੁਣਾ ਮੈਂ ਆਉਂਦਾ ਈ' |
| ਘੁੱਟ ਵੱਟ ਕੇ ਦੁਖੜਾ ਪੀਵਣਾ | ਚੁੱਪ ਚਾਪ ਦੁੱਖ ਸਹਿਣਾ<br>'ਰਾਂਝੇ ਆਖਿਆ ਮੂੰਹੋਂ ਕੀ ਬੋਲਣਾ ਮੈਂ,<br>ਘੁੱਟ ਵੱਟ ਕੇ ਦੁਖੜਾ ਪੀਵਣਾ ਈ' |
| ਘੋਲ ਕੇ ਪੀ ਜਾਣਾ | ਖ਼ਤਮ ਕਰਨਾ, ਨਾਮ ਨਿਸ਼ਾਨ ਨਾ ਛੱਡਣਾ, ਚੰਗੀ ਤਰ੍ਹਾਂ ਦੇਖ ਭਾਲ ਜਾਂ ਆਜ਼ਮਾ ਲੈਣਾ |



Digitized by Panjab Digital Library / www.panjabdigilib.org

'ਅਸਾਂ ਜਾਦੂੜੇ ਘੋਲ ਕੇ ਸਭ ਪੀਤੇ,
ਕਰਾਂ ਬਾਵਰੇ ਜਾਦੂਆਂ ਵਾਲਿਆਂ ਨੂੰ'

ਘੋਲ ਘੱਤਣਾ — ਕੁਰਬਾਨ ਹੋਣਾ, ਮੋਹਿਤ ਹੋਣਾ, ਮਰ ਮਿਟਣਾ
'ਨੈਣ ਮਸਤ ਕਲੇਜੜੇ ਵਿਚ ਧਾਣੇ,
ਹੀਰ ਘੋਲ ਘੱਤੀ ਕੁਰਬਾਨ ਹੋਈ'
ਜਾਂ
'ਫਿਰ ਮਾਲ ਦੇ ਨਾਲ ਮੈ ਘੋਲ ਘੱਤੀ,
ਰਾਤੀਂ ਸਾਂਝ ਮੱਝੀਂ ਘਰ ਆਵਣਾ ਈ'

## (ਚ)

ਚਸ਼ਮਾਂ ਚਾਰ ਕਰਨੀਆਂ — ਅੱਖਾਂ ਚਾਰ ਕਰਨੀਆਂ, ਇਸ਼ਕਬਾਜ਼ੀ ਕਰਨੀ
'ਜਾਂ ਮੈਂ ਮੋਤ ਦਿੱਤੀ ਅੱਗੋਂ ਲੜਨ ਲੱਗੀ,
ਲੱਜ ਲਾਹ ਕੇ ਚਸ਼ਮ ਨੂੰ ਚਾਰ ਕੀਤਾ'

ਚੱਕ ਘੱਤਣਾ — ਵਲੇਵਾਂ ਮਾਰਨਾ, ਦੁਆਲੇ ਲਿਪਟਣਾ
'ਜ਼ੁਲਫ਼ ਨਾਗ ਵਾਂਗੂ ਚੱਕ ਘੱਤ ਬੈਠੀ,
ਗਲੋਂ ਲਾਹ ਓ ਦਿਲਬਰਾਂ ਵਾਸਤਾਂ ਈ'

ਚੱਕ ਦਾ ਤਾਲ ਕਰਨਾ — ਖੂਹ ਦੇ ਚੱਕ ਪੁੱਟ ਕੇ ਤਾਲਾਬ ਬਣਾ ਦੇਣ ਦਾ ਭਾਵ ਹੈ, ਤਬਾਹ ਜਾਂ ਬਰਬਾਦ ਕਰਨਾ, ਹੇਠਲੀ ਉਤੇ ਕਰ ਦੇਣਾ, ਹੁਲੀਆ ਵਿਗਾੜ ਦੇਣਾ
'ਅਹਿਮਦ ਸ਼ਾਹ ਵਾਂਗੂ ਮੇਰੇ ਮਗਰ ਪੈ ਕੇ,
ਪੁੱਟ ਪੁੱਟ ਕੇ ਚੱਕ ਦਾ ਤਾਲ ਕੀਤਾ'

ਚੱਟੀ ਭਰਨਾ — ਹਰਜਾਨਾ ਦੇਣਾ, ਨੁਕਸਾਨ ਪੂਰਾ ਕਰਨਾ
'ਮੁੱਲਾਂ, ਵੈਦ, ਹਕੀਮ ਲੈ ਜਾਣ ਪੈਸੇ,
ਕੇਹੀਆਂ ਚੱਟੀਆਂ ਗ਼ੈਬ ਦੀਆਂ ਭਰਾਂਗੇ ਨੀ'

ਚੰਦ ਚਾੜ੍ਹਨਾ — ਬਹੁਤ ਪ੍ਰਸੰਨ ਹੋਣਾ, ਨਿਹਾਲ ਹੋਣਾ
'ਜਿਸ ਵਕਤ ਆਵੇ ਮੈਨੂੰ ਚੰਦ ਚੜ੍ਹਦਾ,



Digitized by Panjab Digital Library / www.panjabdigilib.org

ਰਾਂਝਾ ਦਿਸਦਾ ਵਾਂਗ ਮਲਕੂਤ ਹੈ ਨੀ'

ਚੰਮ ਦੀਆਂ ਜੁੱਤੀਆਂ ਕਰਨਾ — ਜਾਨ ਦਾ ਨਜ਼ਰਾਨਾ ਲੈਣਾ, ਸਭ ਕੁੱਝ ਲੈ ਲੈਣਾ
'ਸਾਡੇ ਚੰਮ ਦੀਆਂ ਜੁੱਤੀਆਂ ਕਰੇ ਕੋਈ,
ਜਿਹੜਾ ਜੀਊ ਦਾ ਰੋਗ ਗਵਾਂਵਦਾ ਈ'

ਚਾਟ ਲਗਣਾ — ਸੁਆਦ ਪੈਣਾ, ਆਦਤ ਵਿਚ ਦਾਖ਼ਲ ਹੋਣਾ
'ਕਾਈ ਆਖਦੀ ਪ੍ਰੇਮ ਦੀ ਚਾਟ ਲੱਗੀ,
ਤਾਂਹੀ ਏਸ ਨੇ ਘਰਭ ਮੁਨਾਇਆ ਈ'

ਚਾਰ ਚਸ਼ਮਾਂ ਦੀ ਘਮਸਾਨ ਹੋਣਾ — ਅੱਖਾਂ ਚਾਰ ਹੋਣਾ, ਅੱਖਾਂ ਲੜਨਾ
'ਵਾਰਿਸ ਸ਼ਾਹ ਨਾ ਥਾਉਂ ਦਮ ਮਾਰਨੇ ਦੀ,
ਚਾਰ ਚਸ਼ਮਾਂ ਦੀ ਜਦੋਂ ਘਮਸਾਨ ਹੋਈ'

ਚਾਰ ਚੱਕ ਭੌਣਾ — ਸੰਸਾਰ ਦੇ ਚਾਰੇ ਕੋਨੇ ਗਾਹੁਣੇ, ਸਾਰੀ ਦੁਨੀਆਂ ਚ ਘੁੰਮਣਾ, ਸੰਸਾਰ ਯਾਤਰਾ ਕਰਨੀ
'ਵਾਰਿਸ ਸ਼ਾਹ ਮੀਆਂ ਚਾਰੇ ਚੱਕ ਤੌਂਦੇ,
ਹਮੀਂ ਕੁਦਰਤਾਂ ਕੋ ਦੀਦ ਮਾਰਦੇ ਜੀ'

ਚਿਹ ਚੜ੍ਹਨਾ — ਭੂਏ ਚੜ੍ਹਨਾ, ਬਹੁਤ ਆਕੜਨਾ, ਹਠ ਕਰਨਾ
'ਰੰਨ ਆਵੇ ਵਿਗਾੜ ਤੇ ਚਿਹ ਚੜ੍ਹਦੀਂ,
ਫ਼ਕਰ ਆਏ ਜਾਂ ਕਹਿਰ ਕਬੂਲ ਨਹੀਂ'

ਚਿੱਠੀਆਂ ਘੱਲ ਸੱਦਣਾ — ਆਮੰਤ੍ਰਤ ਕਰਨਾ, ਵਿਧੀ ਵੱਤ ਸੱਦਾ ਪੱਤਰ ਘੱਲ ਕੇ ਬੁਲਾਣਾ
'ਵਾਂਗ ਚੌਧਰੀ ਆਣ ਕੇ ਪੰਚ ਬਣਿਉਂ,
ਜਿਸ ਚਿੱਠੀਆਂ ਘੱਲ ਸਦਾਇਆ ਹੈ'

ਚਿਹ ਬੰਨ੍ਹਣਾ — ਜ਼ਿਦ ਕਰਨਾ, ਮੰਦੀ ਹੋੜ ਕਰਨਾ
'ਕੰਨ- ਪਾਟਿਆਂ ਨਾਲ ਜਿਸ ਚਿਹ ਬੱਧੀ,
ਪਸ ਪੇਸ਼ ਥੀਂ ਅੰਤ ਨੂੰ ਰੋੜ੍ਹ ਹੋਏ'

ਚਿਲਾ ਕੱਟਣਾ — ਮੰਤਰ ਸਿੱਧ ਕਰਨ ਲਈ ਚਲੀਹਾ (ਚਾਲ੍ਹੀ ਦਿਨਾਂ ਦਾ ਤਪ ਜਾਂ ਜਾਪ) ਕਰਨਾ, ਚਾਲ੍ਹੀ ਦਿਨਾਂ ਲਈ ਤਪਸਿਆ ਕਰਨੀ



Digitized by Panjab Digital Library | www.panjabdigilib.org

'ਚਿੱਲਾ ਕੱਟ ਕੇ ਪੜ੍ਹਨੇ ਕਲਾਮ ਭਾਵੇਂ,
ਫੇਰਾਂ ਵੱਜੀਆਂ ਆਣ ਅੱਵਲੀਆਂ ਨੀ'

| | |
|---|---|
| ਚੁੱਪ ਕੀਤੇ ਨਬੇੜਨਾ | ਬਿਨਾ ਰੌਲਾ ਪਾਏ ਮਸਲਾ ਹਲ ਕਰਨਾ, ਚੁੱਪ ਚੁਪੀਤੇ ਸਮੱਸਿਆ ਸੁਲਝਾਉਣੀ<br>'ਧੀਉ ਜਵਾਨ ਜੇ ਕਿਸੇ ਦੀ ਬੁਰੀ ਹੋਵੇ,<br>ਚੁੱਪ ਕੀਤੜੇ ਚਾ ਨਬੇੜੀਏ ਨੀ' |
| ਚੂੰ ਚਰਾ ਕਰਨਾ | ਹੀਲ ਹੁੱਜਤ ਕਰਨਾ, ਨਾਂਹ ਨੁੱਕਰ ਕਰਨਾ, ਉਜਰ ਕਰਨਾ<br>'ਬਾਰ੍ਹਾਂ ਬਰਸ ਮੱਝੀਂ ਉਸ ਚਾਰੀਆਂ ਨੇ,<br>ਨਹੀਂ ਕੀਤੀ ਸੁ ਚੂੰ ਚਰਾਂ ਮੀਆਂ' |
| ਚੇਖੰਨੇ ਹੋਣਾ | ਕੁਰਬਾਨ ਹੋਣਾ, ਮਰ ਮਿਟਣਾ<br>'ਜਾਨ ਮਾਲ ਕੁਰਬਾਨ ਹੈ ਤੁੱਧ ਉਤੋਂ,<br>ਅਤੇ ਆਪ ਭੀ ਚੇਖੰਨੇ ਹੂੰਨੀਆਂ ਹਾਂ' |
| ਚੌਦਾਂ ਤਬਕਾਂ ਦੀ ਖ਼ਬਰ ਰੱਖਣਾ | ਜਾਣੀ ਜਾਣ ਹੋਣਾ, ਸਰਵ ਗਿਆਤਾ ਹੋਣਾ<br>'ਚੌਦਾਂ ਤਬਕ ਦੀ ਖ਼ਬਰ ਫ਼ਕੀਰ ਰੱਖਣ,<br>ਮੂੰਹ ਤਿਨ੍ਹਾਂ ਤੋਂ ਕਾਸ ਨੂੰ ਕੱਜੀਏ ਨੀ' |
| ਚੌੜ ਹੋਣਾ | ਤਬਾਹ ਜਾਂ ਨਸ਼ਟ ਹੋਣਾ, ਕੱਖ ਨਾ ਰਹਿਣਾ<br>'ਜਿਸ ਦੇ ਸੋਹਣੇ ਯਾਰ ਦੇ ਕੰਨ ਪਾਟੇ,<br>ਉਹ ਤਾਂ ਨਢੜੀ ਚੌੜ ਹੋ ਗਈ ਜੇ ਨੀ' |
| ਚੌੜ ਚਪੱਟ ਕਰਨਾ | ਤਬਾਹ ਜਾਂ ਨਾਸ਼ ਕਰਨਾ, ਤਹਿਸ ਨਹਿਸ ਕਰਨਾ<br>'ਨਾਲ ਫ਼ੌਜ ਨਾਹੀਂ, ਦਿਆਂ ਫੂਕ ਔਗਾਂ,<br>ਕਰ ਮੁਲਕ ਨੂੰ ਚੌੜ ਚੁਪੱਟ ਸੁੱਟਾਂ' |



Digitized by Panjab Digital Library / www.panjabdigilib.org

(ਛ)

| | |
|---|---|
| ਛੱਜ ਛਾਣਨੀ ਘੱਤ ਉਡਾਣਾ | ਰੱਜ ਕੇ ਭੰਡੀ ਕਰਨੀ, ਪਾਨ ਪੱਤ ਲਾਹ ਦੇਣੀ, ਬਹੁਤ ਬਦਨਾਮ ਕਰਨਾ<br>'ਛੱਜ ਛਾਣਨੀ ਘੱਤ ਉਡਾਇਆ ਜੇ,<br>ਮਾਪੇ ਪਿੱਟੜੀ ਤੇ ਲੜ੍ਹ ਜਾਂਦੜੀ ਨੂੰ' |
| ਛਿੰਜ ਘੱਤਣੀ | ਰੌਲਾ ਗੌਲਾ ਪਾਣਾ, ਭੇੜ ਮਚਾਣਾ, ਪਰ੍ਹਾ ਵਿੱਚ ਨਸ਼ਰ ਕਰਨਾ<br>'ਕੇਹੀ ਛਿੰਜ ਘੱਤੀ ਅੱਜ ਤੁਸਾਂ ਭੈਣਾਂ,<br>ਖ਼ੁਵਾਰ ਕੀਤਾ ਜੇ ਮੈਂ ਨਿਘਰ ਜਾਂਦੜੀ ਨੂੰ' |
| ਛੋਕਰੀ ਦਾਨ ਕਰਨਾ | ਕੁੜੀ ਵਿਆਹੁਣਾ, ਕੰਨਿਆ ਦਾਨ ਕਰਨਾ<br>'ਭਲੇ ਜੱਟ ਬੂਹੇ ਉਤੇ ਆ ਬੈਠੇ,<br>ਇਹ ਛੋਕਰੀ ਉਨ੍ਹਾਂ ਨੂੰ ਦਾਨ ਕੀਜੇ' |
| ਛੋਪ ਪਾਣਾ | ਕੁੜੀਆਂ ਦਾ ਇਕ ਮਾਤਰਾ ਵਿਚ ਰੂੰ ਲੈ ਕੇ ਜਲਦੀ ਜਾਂ ਪਹਿਲਾਂ ਕੱਤਣ ਦੀ ਹੋੜ ਲਗਾਣਾ ਜਾਂ ਮੁਕਾਬਲਾ ਕਰਨਾ<br>'ਲਾਲ ਚਰਖੜਾ ਡਾਹ ਕੇ ਛੋਪ ਪਾਈਏ,<br>ਕੇਹੇ ਸੋਹਣੇ ਗੀਤ ਝਨਾਂ ਦੇ ਨੇ' |

(ਜ)

| | |
|---|---|
| ਜੀਉੜਾ ਵਲਾਣਾ | ਮਨ ਨੂੰ ਝੂਠੀ ਤਸੱਲੀ ਦੇਣਾ, ਮਨ ਬਹਿਲਾਣਾ<br>'ਭਲਾ ਮੋਏ ਤੇ ਵਿਛੜੇ ਕੌਣ ਮੇਲੇ,<br>ਐਵੇਂ ਜੀਉੜਾ ਲੋਕ ਵਲਾਉਂਦਾ ਈ' |
| ਜਹਾਨ ਤੋਂ ਹੱਥ ਧੋ ਕੇ ਜਾਣਾ | ਸੰਸਾਰ ਤੋਂ ਖ਼ਾਲੀ ਹੱਥ ਜਾਣਾ, ਬਿਨਾਂ ਕੋਈ ਖੱਟੀ ਖੱਟੇ ਪਰਲੋਕ ਸਿਧਾਰਨਾ, ਨਾਮੁਰਾਦ ਜਾਣਾ<br>'ਜਿਨ੍ਹਾਂ ਨਾਲ ਫ਼ਕੀਰਾਂ ਦੇ ਅੜੀ ਬੱਧੀ ,<br>ਹੱਥ ਧੋਏ ਜਹਾਨ ਥੀਂ ਚੱਲੀਆਂ ਨੀ' |



Digitized by Panjab Digital Library | www.panjabdigilib.org

| | |
|---|---|
| ਜਹਾਨ ਦੀ ਹਵਾ ਲੈਣਾ | ਘੁੰਮਣਾ ਫਿਰਨਾ, ਸੈਰ ਸਪਾਟਾ ਕਰਨਾ<br>'ਵਾਰਿਸ ਸ਼ਾਹ ਫਕੀਰ ਦੇ ਨਾਲ ਲੜਨਾ,<br>ਕੱਪਣ ਜ਼ਹਿਰ ਦੀਆਂ ਗੰਦਲਾਂ ਕੌੜੀਆਂ ਨੀ' |
| ਜਟਕਾ ਫੰਧ ਲਾਉਣਾ | ਚਾਲਾਕੀਆਂ ਜਾਂ ਚਾਲ ਚਲਣਾ, ਭੋਰਾ ਜਿਹਾ ਧੋਖਾ ਦੇਣਾ<br>'ਵਾਰਿਸ ਸ਼ਾਹ ਅਸੀਂ ਜੱਟ ਹਾਂ ਸਦਾ ਖੋਟੇ<br>ਕੋਈ ਜੱਟਕਾ ਫੰਧ ਭੀ ਨਾ ਲਈਏ' |
| ਜਫਰ ਜਾਲਣਾ | ਬਹੁਤ ਪਾੜਨੇ ਪਾੜਨਾ, ਕਿਸੇ ਟੀਚੇ ਦੀ ਪ੍ਰਾਪਤੀ ਲਈ ਕਾਫੀ ਘਾਲਣਾ ਘਾਲਣੀ, ਸੰਕਟ ਵਿਚੋਂ ਗੁਜ਼ਰਨਾਂ, ਕਸ਼ਟ ਭੋਗਣਾ<br>'ਵਾਰਿਸ ਸ਼ਾਹ ਇਸ ਇਸ਼ਕ ਦੇ ਵਣਜ ਵਿਚੋਂ,<br>ਜਫਰ ਜਾਲ ਕੀ ਖੱਟਿਆ ਵੱਟਿਆ ਸੂ' |
| ਜਫ਼ਾ ਜਾਲਣਾ | ਦੁਖ ਮੁਸੀਬਤ ਸਹਿੰਦੇ ਹੋਏ ਜੀਣਾ,ਕਸ਼ਟ ਝੱਲਣਾ<br>' ਜੇ ਤਾਂ ਜਫ਼ਾ ਨਾ ਜਾਲਿਆ ਜਾਏ ਜੋਗੀ,<br>ਜੋਗ ਪੰਥ ਵਿਚ ਆਏ ਕੇ ਧੱਸੀਏ ਕਿਉਂ ?' |
| ਜਮ੍ਹਾਂ ਖ਼ਾਤਰ ਰੱਖਣਾ | ਤਸੱਲੀ ਰੱਖਣਾ, ਸੰਤੁਸ਼ਟ ਹੋਣਾ, ਅਧਾਰ ਨਾ ਹੋਣਾ<br>'ਰੱਖ ਹੀਰ ਤੂੰ ਆਪਣੀ ਜਮਾਂ ਖ਼ਾਤਰ,<br>ਤੇਰੀ ਰਾਤ ਨੂੰ ਤੰਗ ਲਹਾਇਸਾਂ ਨੀ' |
| ਜਮ੍ਹਾਂ ਖ਼ਾਤਰ ਰੱਖਣਾ | ਤਸੱਲੀ ਰਖਣਾ, ਦਿਲ ਨੂੰ ਠਿਕਾਣੇ ਰਖਣਾ, ਹਿਲਜੁਲ ਨਾ ਕਰਨਾ, ਟਿਕੇ ਰਹਿਣਾ<br>'ਚੂਚਕ ਆਖਿਆ ਰੱਖ ਤੂੰ ਜਮਾਂ ਖ਼ਾਤਰ,<br>ਤੇਰੇ ਸੋਟਿਆਂ ਨਾਲ ਮੈਂ ਲਿੰਗ ਭੰਨਾਂ' |
| ਜ਼ਮੀਨ ਆਸਮਾਨ ਦਾ ਵਿਹਲ ਨਾ ਦੇਣਾ | ਕਿਤੋਂ ਪਨਾਹ, ਸ਼ਰਣ ਜਾਂ ਢੋਈ ਨਾ ਮਿਲਣੀ<br>'ਉੱਡ ਜਾਏ ਕੇ ਨਿੰਘਰੇ ਗ਼ਰਕ ਹੋਵੇ,<br>ਵਿਹਲ ਦਏ ਨਾ ਜ਼ਮੀਂ ਅਸਮਾਨ ਜਾਰੋ' |



Digitized by Panjab Digital Library | www.panjabdigilib.org

| | |
|---|---|
| ਜ਼ਮੀਨ ਹੇਠ (ਜਾਂ ਨਾਲ) ਅੱਖਾਂ ਸੀਵੀਆਂ ਹੋਣਾ | ਹਯਾ ਜਾਂ ਲਾਜ ਕਾਰਣ ਹੇਠਾਂ ਹੀ ਤਕਦੇ ਰਹਿਣਾ, ਸ਼ਰਮ ਕਾਰਣ ਸਿਰ ਉਤਾਂਹ ਨਾ ਚੁੱਕਣਾ<br>'ਵਾਰਿਸ ਸ਼ਾਹ ਹਯਾਉ ਦੇ ਨਾਲ ਇੰਦਰ,<br>ਅੱਖੀਂ ਹੇਠ ਜ਼ਮੀਨ ਦੇ ਸੀਵੀਆਂ ਨੀ ' |
| ਜਲੀ ਪਾਉਣਾ | ਪ੍ਰਗਟ ਤੇ ਸਪੱਸ਼ਟ ਜ਼ਿਕਰ ਕਰਨਾ,ਵੱਡੇ ਅੱਖਰਾਂ ਵਿਚ ਲਿਖਣਾ<br>'ਇਲ ਇੱਲਾਹ ਦੀਆਂ ਜਲੀਆਂ ਪਾਉਂਦਾ ਸੀ,<br>ਜ਼ਿਕਰ ਹਯਾ ਤੇ ਲਾਯਮੂਤ ਹੈ ਨੀ' |
| ਜੜੀਆਂ ਘੋਲ ਪਿਲਾਣਾ | ਕੀਲ ਲੈਣਾ, ਮੋਹਿਤ ਕਰਨਾ, ਜਾਦੂ ਟੂਣਾ ਕਰਨਾ<br>'-ਇਹ ਵੇਖ ਫ਼ਕੀਰ ਨਿਹਾਲ ਹੋਈ,<br>ਜੜੀਆਂ ਏਸ ਨੇ ਘੋਲ ਪਿਲਾਈਆਂ ਨੀ' |
| ਜਾਨ ਤੇ ਬਣੀ ਕੱਟਣਾ | ਪਈ ਮੁਸੀਬਤ ਨੂੰ ਸਹਿਣਾ, ਆਏ ਕਸ਼ਟ ਨੂੰ ਸਬਰ ਸੰਤੋਖ ਨਾਲ ਭੋਗਣਾ<br>'ਪਿੱਛਾ ਨਾ ਦੀਰੇ ਸੱਚੇ ਆਸ਼ਕਾਂ ਨੂੰ,<br>ਜੋ ਕੁਝ ਜਾਣ ਤੇ ਬਣੇ ਸੋ ਕੱਟੀਏ ਨੀ' |
| ਜਾਨ ਤੋਂ ਗੁਜ਼ਾਰਨਾ | ਜਾਨੋਂ ਮਾਰਨਾ, ਮੌਤ ਦੇ ਘਾਟ ਉਤਾਰਨਾ, ਅਲਖ ਮੁਕਾਉਣਾ<br>'ਮਾਰ ਕੁਤਕੇ ਕੱਢਣੇ ਮਾਛੀਆਂ ਦੇ,<br>-ਇਹਨੂੰ ਜਾਨ ਥੀਂ ਚਾਏ ਗੁਜ਼ਾਰੀਏ ਨੀ' |
| ਜਾਨ ਦਾ ਹਵਾ ਹੋਣਾ | ਰੂਹ ਦਾ ਉੱਡ ਜਾਣਾ, ਮਰਨਾ<br>'ਰਾਂਝੇ ਵਾਂਗ ਫ਼ਰਿਹਾਦ ਨੇ ਆਹ ਕੱਢੀ,<br>ਜਾਨ ਗਈ ਸੁ ਹੋਏ ਹਵਾਏ ਮੀਆਂ' |
| ਜਾਨ ਬੇਹੱਕ ਤਸਲੀਮ ਹੋਣਾ | ਆਤਮਾ ਦਾ ਪਰਮਾਤਮਾ ਨਾਲ ਮਿਲਣਾ, ਅਕਾਲ ਚਲਾਣਾ ਕਰਨਾ<br>'ਹੀਰ ਜਾਨ ਬੇਹਕ ਤਸਲੀਮ ਹੋਈ, |



Digitized by Panjab Digital Library / www.panjabdigilib.org

| | |
|---|---|
| | ਸਿਆਲਾਂ ਦਫਨ ਕਰ ਖ਼ਤ ਲਿਖਾਇਆ ਈ' |
| ਜਾਲੀ ਪਾਣਾ | ਜਾਲ ਲਗਾ ਕੇ ਫਾਹੁਣਾ, ਫਸਾਣਾ<br>'ਇਸ ਤਖ਼ਤ ਹਜ਼ਾਰੇ ਦੀ ਡੱਬਰੀ ਨੂੰ,<br>ਰੰਗ ਰੰਗ ਦੀਆਂ ਜਾਲੀਆਂ ਪਾਂਵਦੀ ਹੈ ' |
| ਜਾ ਵੱਜਣਾ | ਮੌਕੇ ਤੇ ਆ ਧਮਕਣਾ, ਅਚਾਨਕ ਪੁੱਜ ਜਾਣਾ<br>'ਅਸੀਂ ਨਜ਼ਰ ਕਰੀਏ ਤੁਰੰਤ ਹੋਣ ਚੰਗੇ,<br>ਜਿਨ੍ਹਾਂ ਰੋਗੀਆਂ ਤੇ ਜਾ ਵੱਜੀਏ ਨੇ ' |
| ਜੀਉ ਗੱਡਣਾ | ਪਰਚਣਾ ਕਿਸੇ ਸਥਾਨ ਜਾਂ ਵਅਕਤੀ ਦਾ ਹੋ ਕੇ ਰਹਿ ਜਾਣਾ<br>'ਤੁੱਧ ਬਾਝ ਨਾ ਜੀਵਣਾ ਹੋਏ ਮੇਰਾ,<br>ਵਿਚ ਸਿਆਲਾਂ ਦੇ ਜੀਉ ਕਿਉਂ ਗੱਡਿਆ ਈ' |
| ਜੀਉ ਚਲਣਾ | ਦਿਲ ਕਰਨਾ, ਮਨ ਆਉਣਾ, ਜੀ ਚਾਹੁਣਾ<br>'ਦੋ ਤਿੰਨ ਸੱਦ ਸੁਣਾਉ ਖਾਂ ਵੰਝਲੀ ਦੇ,<br>ਸਾਡਾ ਗਾਵਣੇ ਤੇ ਜੀਉ ਚੱਲਿਆ ਜੇ' |
| ਜੀਉ ਤੇ ਆਉਣਾ | ਯਕੀਨ ਆਣਾ, ਭਰੋਸਾ ਹੋਣਾ, ਸਮਝ ਪੈਣਾ<br>'ਮਾਉਂ ਬਾਪ ਕਾਜ਼ੀ ਸਭੇ ਹੋੜ ਥੱਕੇ,<br>-ਇਹਦੇ ਇੱਕ ਨਾ ਜੀਉ ਤੇ ਆਇਆ ਈ' |
| ਜੀਉ 'ਤੇ ਘੁੰਡੀਆਂ ਚਾੜ੍ਹਨਾ | ਰੁੱਸੇ ਹੋਏ ਜਾਂ ਨਾਰਾਜ਼ ਹੋਣਾ, ਰੋਹ ਵਿਚ ਹੋਣਾ, ਪ੍ਰਸੰਨ ਨਾ ਹੋਣਾ<br>'ਜੋਗ ਦੇਵੇ ਤੇ ਕਰੇ ਨਿਹਾਲ ਮੈਨੂੰ,<br>ਕਹੀਆਂ ਘੁੰਡੀਆਂ ਜੀਉ ਤੇ ਚਾੜ੍ਹੀਆਂ ਨੇਂ' |
| ਜੀਉ ਦਾ ਭੇਦ ਪਸਾਰਨਾ | ਭੇਦ ਜਾਂ ਗੁੱਝੀ ਗੱਲ ਦਾ ਨਸ਼ਰ ਕਰਨਾ, ਲੁਕਵੇਂ ਪਿਆਰ ਬਾਰੇ ਸਭ ਨੂੰ ਦੱਸ ਦੇਣਾ, ਦਿਲ ਦੀ ਗੱਲ ਦੱਸਣੀ<br>'ਕੁੜੀਏ ਵੇਖ ਰੰਝੇਟੜੇ ਕੱਚ ਕੀਤਾ,<br>ਖੋਲ੍ਹ ਜੀਉ ਦਾ ਭੇਤ ਪਸਾਰਿਉ ਨੇ' |



Digitized by Panjab Digital Library | www.panjabdigilib.org

| | |
|---|---|
| ਜੀਉ ਦੇ ਦੁੱਖ ਉਲਟਣਾਂ | ਮਨ ਦੀ ਵੇਦਨਾ ਕਹਿਣੀ, ਹਿਜਰ ਦੇ ਰੋਣੇ ਰੋਣਾ<br>'ਵਾਰਿਸ ਸ਼ਾਹ ਮਾਸ਼ੂਕ ਜੇ ਮਿਲੇ ਖ਼ਿਲਵਤ,<br>ਉਸ ਥੇ ਜੀਉ ਦੇ ਦੁੱਖ ਉਲਟ ਸੁੱਟਾਂ' |
| ਜੀਉ ਵਿਲਾਵਣਾ | ਮਨ ਪ੍ਰਚਾਨਾ, ਮਨੋਰੰਜਨ ਕਰਨਾ, ਧਿਆਨ ਮੋੜਨਾ<br>'ਵਹੁਟੀ ਹੀਰ ਨੂੰ ਬਾਗ਼ ਲੈ ਚਲਣਾ ਹੈ,<br>ਜ਼ਰਾ ਏਸ ਦਾ ਜੀਉ ਵਿਲਾਵਣਾ ਹੈ' |
| ਜਿਗਰ ਪਾਟਣਾ ਜਾਂ ਫਟਣਾ | ਦਿਲ ਬਹੁਤ ਦੁਖੀ ਹੋਣਾ, ਈਰਖਾ ਨਾਲ ਸੜ ਭੁੱਜ ਜਾਣਾ<br>'ਪੱਟ ਅਤੇ ਪੀਹੜੇ ਦਾਜ ਦਿੱਤੇ,<br>ਜਿਗਰ ਪਾਟ ਗਏ ਦੇਖ ਰਾਹੀਆਂ ਦੇ' |
| ਜਿੰਦ ਗੁਆਣਾ | ਮਰਨਾ, ਜਾਨ ਦੇਣਾ<br>'ਵਾਰਿਸ ਸ਼ਾਹ ਮੀਆਂ ਇਨ੍ਹਾਂ ਆਸ਼ਿਕਾਂ ਨੂੰ,<br>ਫ਼ਿਕਰ ਜ਼ਰਾ ਨਾ ਜਿੰਦ ਗੁਆਵਣੇ ਦਾ' |
| ਜੀਭ ਸਾਨ ਚੜ੍ਹਾਣਾ | ਜ਼ਬਾਨ ਤਿੱਖੀ ਕਰਨਾ, ਚੁਭਵੀਂ ਗੱਲ ਕਰਨ ਦੀ ਤਿਆਰੀ ਕਰਨੀ<br>'ਜੀਭਾਂ ਸਾਣ ਚੜ੍ਹਾਏ ਕੇ ਗਰਦ ਹੋਏ,<br>ਗੱਲਾਂ ਹੱਕ ਦੀਆਂ ਨਾਂਹ ਨਿਤਾਰੀਆਂ ਨੀ' |
| ਜੀ ਮਾਰਨਾ | ਪੂਰੇ ਜ਼ਬਤ ਤੋਂ ਕੰਮ ਲੈਣਾ, ਸੰਸਾਰਕ ਸੁੱਖ ਤਿਆਗਣਾ<br>'ਜੀਉ ਮਾਰਕੇ ਰਹਿਣ ਜੇ ਹੋਏ ਮੇਰਾ,<br>ਐਡੇ ਮਾਮਲੇ ਕਾਸ ਨੂੰ ਹਾਰਦਾ ਮੈਂ' |
| ਜੋਬਨ ਦਾ ਖੂਹ ਗੇੜਨਾ | ਕਾਮ ਕ੍ਰੀੜਾ ਕਰਨਾ<br>'ਨੈਣ ਸ਼ੋਖ਼ ਹੋਏ ਰੰਗ ਚਮਕ ਆਇਆ,<br>ਕੋਈ ਜੋਬਨ ਦਾ ਖੂਹ ਗੇੜਿਆ ਈ' |



Digitized by Panjab Digital Library | www.panjabdigilib.org

| | |
|---|---|
| ਜੋੜ ਜੋੜਨਾ | ਮੇਲ ਮਿਲਾਉਣਾ<br>'ਅਸੀਂ ਜਿਊਂਦਿਆਂ ਨਹੀਂ ਜਵਾਬ ਦੇਣਾ,<br>ਸਾਡਾ ਰੱਬ ਨੇ ਜੋੜਨਾ ਜੋੜਿਆ ਏ' |

(ਝ)

| | |
|---|---|
| ਝਈਆਂ ਲੈਣਾ | ਕਚੀਚੀਆਂ ਵੱਟਣਾ, ਕ੍ਰੋਧ ਪ੍ਰਗਟ ਕਰਨਾ<br>'ਗੁੱਸਾ ਖਾਏ ਕੇ ਲਏ ਝਬੇਲ ਝਈਆਂ,<br>ਅਤੇ ਦੋਹਾਂ ਨੂੰ ਹਾਕ ਬੁਲਾਏ ਬੈਠਾ' |
| ਝਖ ਮਾਰਨਾ | ਬਕਵਾਸ ਕਰਨਾ,ਕਿਸੇ ਨੂੰ ਨੁਕਸਾਨ ਪਹੁੰਚਾਣ ਦਾ ਅਸਫਲ ਯਤਨ ਕਰਨਾ<br>'ਪੰਚਾਂ ਕੈਦੋਂ ਨੂੰ ਆਖਿਆ ਸਬਰ ਕਰ ਤੂੰ,<br>ਤੈਨੂੰ ਮਾਰਿਓ ਨੇ ਝੱਖ ਮਾਰਿਆ ਨੇ' |
| ਝਾਕ ਲਾਹਣਾ | ਦੀਦਾਰ ਦੀ ਪਿਆਸ ਬੁਝਾਣਾ, ਦਰਸ਼ਨਾਂ ਦੀ ਤਾਂਘ ਮਿਟਾਣਾ, ਸੰਤੁਸ਼ਟ ਕਰਨਾ<br>'ਸਾਨੂੰ ਮਿਹਰ ਦੇ ਨਾਲ ਵਿਖਾ ਸੂਰਤ,<br>ਝਾਕ ਲਾਹ ਓ ਦਿਲਬਰਾ ਵਾਸਤਾ ਈ' |
| ਝਾਲ ਝਲਣਾ | ਭਾਰ ਸਹਿਣਾ, ਖੁਦ ਦੁੱਖ ਸਹਿ ਕੇ ਕਿਸੇ ਦੇ ਦੁੱਖ ਦੂਰ ਕਰਨੇ, ਲੋੜ ਪੂਰੀ ਕਰਨੀ<br>'ਚੀਣਾ ਝਾਲ ਝੱਲੇ ਜੱਟਾਂ ਸਾਰਿਆਂ ਦੀ,<br>ਚੀਣਾ ਮੂਲ ਹੈ ਨੰਗਿਆਂ ਭੁੱਖਿਆਂ ਦਾ' |
| ਝਾੜਾ ਝਾੜਨਾ | ਰਾਹੀ ਫ਼ਸਲ ਦਾ ਅਨਾਜ ਪ੍ਰਾਪਤ ਕਰਨਾ, ਖੱਟੀ ਖੱਟਣੀ, ਕਮਾਈ ਕਰਨੀ, ਵਾਧੂ ਨਫ਼ਾ ਕਮਾਣਾ<br>'ਤੇਰੀ ਧੀਉ ਰਹੀ ਤੇਰੇ ਘਰ ਬੈਠੀ,<br>ਝਾੜਾ ਮੁਫ਼ਤ ਦਾ ਲਿਆ ਈ ਝਾੜ ਮੀਆਂ' |
| ਝੁੱਗਾ ਉਜਾੜਨਾ | ਘਰ ਕੁਲ ਤਬਾਹ ਕਰ ਲੈਣਾ, ਖੁਦ ਨੂੰ ਬਰਬਾਦ ਕਰ ਲੈਣਾ, ਆਪਣੇ ਜੀਣ ਦੇ ਸਾਧਨ ਗੁਆ ਲੈਣਾ |



Digitized by Panjab Digital Library / www.panjabdigilib.org

'ਸਾਬਤ ਹੋਏ ਲੰਗੋਟੜੀ ਸੁਣੀ ਨਾਥਾ,
ਕਾਹੇ ਝੁਗੜਾ ਚਾਇ ਉਜਾੜਦਾ ਮੈਂ'

| | |
|---|---|
| ਝੁੱਗਾ ਪੱਟਣਾ | ਝੁੱਗਾ ਚੌੜ ਕਰਨਾ, ਘਰ ਬਾਰ ਤਬਾਹ ਕਰਨਾ<br>'ਪਿੱਛਾ ਅੰਤ ਨੂੰ ਦੇਵਣਾ ਹੋਏ ਜਿਸ ਨੂੰ,<br>ਝੁੱਗਾ ਓਸ ਦਾ ਕਾਸ ਨੂੰ ਪੱਟੀਏ ਨੀ ?' |
| ਝੂਠ ਦਾ ਪਹਾੜ ਤੋਲਣਾ | ਬਹੁਤ ਜ਼ਿਆਦਾ ਝੂਠ ਬੋਲਣਾ , ਮਹਾਨ ਕੁਫਰ ਤੋਲਣਾ<br>'ਹੰਦਾ ਬਹੁਤ ਮਲੂਕ ਮੂੰਹ ਝੂਠੜੇ ਦਾ,<br>ਐਨਾ ਝੂਠ ਪਹਾੜ ਕਿਉਂ ਤੋਲਣੀ ਹੈਂ ?' |
| ਝੇੜੇ ਬੰਨ੍ਹਣਾਂ | ਝਗੜੇ ਮੁੱਲ ਲੈਣਾ, ਵਾਦ ਵਿਵਾਦ ਕਰਨਾ<br>'ਘਰ ਰੱਬ ਦੇ ਨਾਲ ਨਾ ਬੰਨ੍ਹ ਝੇੜੇ,<br>ਅੱਜ਼ਗ਼ੈਬ ਦੀਆਂ ਹੁਜਤਾਂ ਨਾ ਉਠਾਈਂ' |

(ਟ)

| | |
|---|---|
| ਟਹਿਲ ਟਕੋਰ ਕਰਾਣਾ | ਸੇਵਾ ਕਰਾਉਣਾ, ਮੁੱਠੀ ਚਾਪੀ ਕਰਾਉਣਾ<br>'ਸਾਡੀ ਧੀ ਦਾ ਸੱਭਾ ਨਾ ਲਾ ਲੈਂਦਾ,<br>ਮਤਾ ਟਹਿਲ ਟਕੋਰ ਕਰਾ ਲਈਏ' |

(ਠ)

| | |
|---|---|
| ਠੱਗ ਕੇ ਠਾਰਨਾ | ਤਫ਼ਲ ਤਸੱਲੀਆਂ ਦੇ ਕੇ ਕਿਸੇ ਦਾ ਗੁੱਸਾ ਠੰਡਾ ਕਰਨਾ, ਖੁਸ਼ ਕਰਨਾ<br>'ਵਾਰਿਸ ਅੰਧ ਰਾਜਾ ਤੇ ਬੇਦਾਦ ਨਗਰੀ,<br>ਝੂਠਾ ਦੇਏ ਦਿਲਾਸੜਾ ਠਾਰਿਆ ਨੇ' |
| ਠਾਠ ਕਰਨਾ | ਐਸ਼ ਕਰਨਾ, ਅਨੰਦਮਈ ਜੀਵਨ ਬਤਾਉਣਾ, ਝੁੱਲੇ ਲੁਟਣਾ<br>'ਖੜਾਂ ਨਾਲ ਬਹਾਰ ਦੇ ਠਾਠ ਕਰਦਾ,<br>ਵਾਰਿਸ ਸ਼ਾਹ ਨੂੰ ਤੁਰਤ ਰਸਾਂਵਦਾ ਈ' |



Digitized by Panjab Digital Library / www.panjabdigilib.org

| | |
|---|---|
| ਠਾਠ ਚੜ੍ਹਾਣਾ | ਸ਼ਾਨ ਕੱਢਣੀ<br>'ਵਾਲੇ, ਕੋਕਲੇ, ਮੁੰਦਰੀ, ਮੰਝ, ਲੁੰਗੀ,<br>ਨਵਾਂ ਠਾਠ ਤੇ ਠਾਠ ਚੜ੍ਹਾਇਆ ਈ' |

(ਡ)

| | |
|---|---|
| ਡੰਡੇ ਵਜਾਣਾ | ਆਵਾਰਾ, ਬੇਕਾਰ ਜਾਂ ਵਿਹਲੇ ਫਿਰਨਾ,ਰੋਡ ਇੰਸਪੈਕਟਰੀ ਕਰਨਾ<br>'ਓੜਕ ਤੁਸਾਂ ਥੋ ਇਹ ਉਮੀਦ ਆਹੀ,<br>ਡੰਡੇ ਸੁਥਰਿਆਂ ਵਾਂਗ ਵਜਾਇਆ ਜੇ' |
| ਡੱਬੀ ਪਾ ਕੇ ਸਿਰੀਂ ਚੁਕਣਾ | ਬਹੁਤ ਇੱਜ਼ਤ ਸੰਭਾਲ ਕੇ ਕਰਨੀ<br>'ਜਿਨ੍ਹਾਂ ਡੱਬੀਏਂ ਪਾਇ ਕੇ ਸਿਰੀਂ ਚਾਈਆਂ,<br>ਰੰਨਾਂ ਤਿਨ੍ਹਾਂ ਦੀਆਂ ਨਾਹੀਓਂ ਸੱਕੀਆਂ ਨੀ ' |
| ਡੌਲ ਪਕਾਣਾ | ਯੋਜਨਾ ਸਿਰੇ ਚਾੜ੍ਹਨੀ, ਵਿਉਂਤ ਬਣਾਣਾ<br>'ਹੀਰ ਪੰਜ ਮੋਹਰਾਂ ਹੱਥ ਦਿੱਤੀਆਂ ਸੂ,<br>ਜਿਵੇਂ ਮੱਠੀਏ ਡੌਲ ਪਕਾਈਏ ਨੀ' |

(ਢ)

| | |
|---|---|
| ਢੇਰੀ ਢਾਹ ਬੈਠਣਾ | ਹਰ ਪਾਸਿਓਂ ਨਿਰਾਸ਼ ਹੋ ਕੇ ਬੈਠ ਜਾਣਾ, ਨਾ ਉਮੀਦ ਤੇ ਨਿਕੰਮੇ ਬੈਠਣਾ<br>'ਇੱਕ ਫ਼ਕਰ ਅੱਲਾਹ ਦਾ ਰੱਖ ਤਕਵਾ,<br>ਹੋਰ ਢਾ ਬੈਠੀ ਸਭਾ ਢੇਰੀਆਂ ਮੈਂ' |
| ਢਾਲ ਤਲਵਾਰ ਪਕੜ ਕੇ ਗਿਰਦ ਹੋਣਾ | ਬੁਰੀ ਤਰ੍ਹਾਂ ਕਿਸੇ ਦੇ ਪੱਛੇ ਪੈ ਜਾਣਾ, ਮਾਰਨ ਤੇ ਉਤਾਰੂ ਹੋਣਾ<br>'ਪਕੜ ਢਾਲ ਤਲਵਾਰ ਕਿਉਂ ਗਿਰਦ ਹੋਈਏ,<br>ਮੱਥਾ ਮੁੰਨੀਏ ਕੜਮੀਏ ਭਾਗੀਏ ਨੀ' |



Digitized by Panjab Digital Library / www.panjabdigilib.org

## (ਤ)

| | |
|---|---|
| ਤਹਿਕੀਕ ਕਰਨਾ | ਕਿਸੇ ਗੱਲ ਨੂੰ ਸੱਚ ਸਿੱਧ ਕਰਨਾ<br>'ਕਿਹਿਆ ਅਸਾਂ ਸੋ ਰੱਬ ਤਹਕੀਕ ਕਰਸੀ,<br>ਕੇਹਾ ਆਣ ਕੇ ਮਗ਼ਜ਼ ਖਪਾਇਉ ਨੀ'<br>(ਨੋਟ : ਅੱਜ ਇਹ ਮੁਹਾਵਰਾ ਖੋਜ ਜਾਂ ਅਨੁਸੰਧਾਨ ਕਰਨ ਦੇ ਅਰਥਾਂ ਵਿਚ ਵੀ ਵਰਤਿਆ ਜਾਂਦਾ ਹੈ ) |
| ਤਕਦੀਰ ਦੀ ਕਲਮ ਵੱਗਣਾ | ਅਟਲ ਭਾਗ ਲਿਖੇ ਜਾਣੇ, ਧੁਰ ਦੀ ਲਿਖਤ ਹੋਣੀ<br>'ਜਿੱਥੇ ਕਲਮ ਤਕਦੀਰ ਦੀ ਵਗ ਮੁੱਕੀ,<br>ਕਿਸੇ ਵੈਦਗੀ ਨਾਲ ਨਾ ਮੋੜਨੀ ਵੇ' |
| ਤਗਾਦੇ ਚੁੱਕਣਾ | ਤਕਾਜ਼ੇ ਜਾਂ ਝਗੜੇ ਝੇੜੇ ਖ਼ਤਮ ਹੋਣੇ, ਅਮਨ ਅਮਾਨ ਹੋਣਾ<br>'ਘਰ ਖੇੜਿਆਂ ਦੇ ਜਦੋਂ ਹੀਰ ਆਈ,<br>ਚੁੱਕ ਗਏ ਤਗਾਦੜੇ ਅਤੇ ਝੇੜੇ' |
| ਤਪ ਕੇ ਲਾਲ ਹੋਣਾ | ਲੋਹੇ ਲਾਖੇ ਹੋਣਾ, ਬਹੁਤੇ ਕ੍ਰੋਧ ਵਿਚ ਆਉਣਾ<br>'ਗੁੱਸੇ ਨਾਲ ਮਲਕੀ ਤਪ ਕੇ ਲਾਲ ਹੋਈ,<br>ਝੰਬ ਦੌੜ ਨੀ ਮਿੱਠੀਏ ਨਾਇਣੇ ਨੀ' |
| ਤੰਬੂ ਤਾਣਨਾ | ਅਸਥਾਈ ਤੌਰ ਤੇ ਨਿਵਾਸ ਕਰਨਾ, ਕੂੜੀ ਸ਼ਾਨ ਦੱਸਣਾ<br>'ਆ ਬੁੰਦਿਆਂ ਵਾਲੀਏ ਟਲੀਂ ਮੋਈਏ,<br>ਅੱਗੇ ਕਈ ਗਏ ਤੰਬੂ ਤਾਣਦੇ ਜੀ' |
| ਤੰਬੂ ਲਾਣੇ | ਡੇਰੇ ਪਾਣੇ, ਜੀਮ ਕੇ ਬੈਠ ਜਾਣਾ, ਡਟ ਜਾਣਾ<br>'ਖਿਸਕੂ ਸ਼ਾਹ ਹੋਰੀ ਅੱਜ ਆਣ ਵੜੇ,<br>ਤੰਬੂ ਆਣ ਉਥਾਲੂਆਂ ਲਾਇਆ ਈ' |



Digitized by Panjab Digital Library / www.panjabdigilib.org

| | |
|---|---|
| ਤਾਰੇ ਗਿਣਨਾ | ਬੇਸਬਰੀ ਨਾਲ ਰਾਤ ਕੱਟਣਾ, ਕਿਸੇ ਚਿੰਤਾ, ਵਿਛੋੜੇ ਜਾਂ ਉਡੀਕ ਵਿਚ ਰਾਤ ਭਰ ਜਾਗਣਾ<br>'ਮਤਿਆਂ ਵਿਚ ਗੁਜ਼ਾਰੀ ਹੈ ਰਾਤ ਸਾਰੀ,<br>ਤਾਰੇ ਗਿਣਦੀਆਂ ਸਭ ਉਨਮਾਦੀਆਂ ਨੀ' |
| ਤੂੰਕੇ ਚਲਾਣਾ | ਅਟਾ ਸਟਾ ਕਰਨਾ, ਯਥਾਰਥ ਤੋਂ ਰਹਿਤ ਵਿਹਾਰ ਕਰਨਾ<br>'ਕਿਤੇ ਰੰਨ ਘਰ ਬਾਰ ਨਾ ਔੜਿਓ ਈ,<br>ਅਜੇ ਫਿਰੇਂ ਚਲਾਂਵਦਾ ਤੁੰਕਿਆਂ ਨੂੰ' |
| ਤੂਲ ਦਰਾਜ਼ ਕਿੱਸਾ ਤੋਰਨਾ | ਵਿਅਰਥ ਐਧਰ ਓਧਰ ਦੀਆਂ ਗੱਲਾਂ ਕਰਨੀਆਂ, ਫਜ਼ੂਲ ਕਹਾਣੀਆਂ ਪਾਣਾ, ਕੰਮ ਦੀ ਗੱਲ ਨਾ ਕਰਨਾ<br>'ਭਲਾ ਕਰਦਿਆਂ ਢਿੱਲ ਨਾ ਮੂਲ ਕੀਜੇ,<br>ਕਿੱਸਾ ਤੂਲ ਦਰਾਜ਼ ਨਾ ਤੋਰੀਏ ਜੀ' |
| ਤੋਰੀ ਦਾ ਫੁੱਲ ਹੋਣਾ | ਰੰਗ ਉਡਣਾ ਜਾਂ ਪੀਲਾ ਪੈਣਾ, ਚਿਹਰੇ ਤੋਂ ਲਾਲੀ ਦਾ ਜਾਂਦੇ ਰਹਿਣਾ<br>'ਕਿਸੇ ਕੇਹੇ ਨਪੀੜਨੇ ਪੀੜੀਏਂ ਤੂੰ,<br>ਤੇਰਾ ਰੰਗ ਹੈ ਤੋਰੀ ਦੇ ਫੁੱਲ ਦਾ ਨੀ' |
| ਤੋਲਿਆਂ ਮਾਸਿਆਂ ਤੇ ਹੋਣਾ | ਬਹੁਤ ਲਿੱਸੇ ਜਾਂ ਕਮਜ਼ੋਰ ਹੋ ਜਾਣਾ<br>'ਸਾਢੇ ਤਿੰਨ ਮਣ ਦੇਹ ਮੈਂ ਫਿਦਾ ਕੀਤੀ,<br>ਅੰਤ ਹੋਏ ਹਾਂ ਤੋਲਿਆਂ ਮਾਸਿਆਂ ਤੋਂ' |
| ਤੋੜ ਨਿਬਾਹੁਣਾ | ਮਰਦੇ ਦਮ ਤੱਕ ਵਫ਼ਾਦਾਰੀ ਕਰਨਾ,ਕਦੀ ਵੀ ਸਾਥ ਨਾ ਛੱਡਣਾ<br>'ਮਾਉਂ ਬਾਪ ਗੁਰ ਪੀਰ ਘਰ ਬਾਰ ਤਜਿਓ,<br>ਕਿਸੇ ਨਾਲ ਨਾ ਤੋੜ ਨਿਬਾਹਿਆ ਈ' |



Digitized by Panjab Digital Library | www.panjabdigilib.org

(ਥ)

ਥਾਪਨਾ ਲਾਣਾ

ਹੌਸਲਾ ਅਫ਼ਜ਼ਾਈ ਕਰਨਾ, ਪ੍ਰੋਤਸਾਹਿਤ ਕਰਨਾ,
ਪ੍ਰੇਰਨਾ ਜਾਂ ਸਮਰਥਨ ਪ੍ਰਦਾਨ ਕਰਨਾ
'ਪੰਜ ਪੀਰ ਹਵਾਸ ਇਹ ਪੰਜ ਤੇਰੇ,
ਜਿਨ੍ਹਾਂ ਥਾਪਣਾ ਤੁੱਧ ਨੂੰ ਲਾਇਆ ਈ'

ਥਾਲੀ ਵਿਚ ਲੂਣ ਭੰਨਣਾਂ

ਅਜਿਹਾ ਕੰਮ ਕਰਨਾ ਜਿਸ ਦਾ ਸਿੱਟਾ ਭੈੜਾ ਹੋਵੇ
ਹਾਨੀਕਾਰਕ  ਕਾਰਜ ਆਰੰਭਣਾ, ਆਪਣੀ
ਬਦਨਾਮੀ ਦਾ ਢੋਲ ਵਜਾਣਾ
'ਵਾਰਿਸ ਸ਼ਾਹ ਸ਼ੈਤਾਨ ਬਦਨਾਮ ਕਰਸੋ,
ਲੂਣ ਥਾਲ ਦੇ ਵਿਚ ਭੰਨਾਇਆ ਨੀ'

(ਦ)

ਦੰਦ ਦਿਖਾਣੇ

ਹੱਸਣਾ, ਠੱਠਾ ਕਰਨਾ
'ਜਿਹੜਾ ਦੰਦ ਦਿਖਾਏ ਕੇ ਕਰੇ ਆਕੜ,
ਮੈਂ ਤਾਂ ਪੱਟ ਪੱਟ ਉਹਦੀਆਂ ਚੋਤੀਆਂ ਨੀ'

ਦਮ ਮਾਰਨਾ

ਸ਼ੇਖੀ ਮਾਰਨਾ, ਆਕੜਨਾ, ਬਰਾਬਰੀ ਕਰਨਾ
'ਜੇ ਕੋਈ ਅਸਾਂ ਦੇ ਨਾਲ ਦਮ ਮਾਰਦਾ ਏ,
ਏਸ ਜੱਗ ਤੋਂ ਜਾਏਗਾ ਔਤਰਾ ਨੀ'

ਦਰ ਬਦਰ ਫਿਰਨਾ

ਠੋਕਰਾਂ ਖਾਣਾ, ਸਵਾਲੀ ਬਣ ਕੇ ਥਾਂ ਥਾਂ ਤੇ ਜਾਣਾ
'ਪੇਟ ਵਾਸਤੇ ਫਿਰੇ ਅਮੀਰ ਦਰ ਦਰ,
ਸੱਯਦਜ਼ਾਦਿਆਂ ਨੇ ਗਧੇ ਚਾਰਨੇ ਨੀ'

ਦਰੂਦ ਰਵਾ ਹੋਣਾ

ਰਹਮਤ, ਬਖ਼ਸ਼ਸ਼ ਜਾਂ ਕਿਰਪਾ ਹੋਣਾ
'ਜਿਸ ਤੇ ਨਬੀ ਦਾ ਰਵਾ ਦਰੂਦ ਨਾਹੀਂ,
ਅੱਖੀਂ ਫਿਰਨ ਨਾ ਮੂਲ ਉਘਾੜੀਆਂ ਨੀ'

ਦਾਦੇ ਪੜਦਾਦੇ ਪੁਣਨੇ

ਕਿਸੇ ਦੇ ਵੱਡੇ ਵਡੇਰਿਆਂ ਨੂੰ ਗਾਲ੍ਹਾਂ ਦੇਣੀਆਂ



Digitized by Panjab Digital Library / www.panjabdigilib.org

'ਪੁਣੇ ਦਾਦੇ ਪੜਦਾਦੜੇ ਜੋਗੀੜੇ ਦੇ,
ਸਭੇ ਟੰਗਣੇ 'ਤੇ ਸਾਕ ਚਾੜ੍ਹ ਸੁੱਟੇ'

| | |
|---|---|
| ਦਾੜ੍ਹੀ ਮੁਨਣਾ | ਬੇਇੱਜ਼ਤੀ ਕਰਨਾ, ਅਪਮਾਨ ਕਰਨਾ<br>'ਦਾੜ੍ਹੀ ਖੇੜਿਆਂ ਦੀ ਸੱਭੇ ਮੁੰਨ ਸੁੱਟੀ,<br>ਪਾਣੀ ਏਕ ਛੂਹੀ ਨਹੀਂ ਲਾਇਆ ਜੇ' |
| ਦਾੜ੍ਹੀ ਮੁਨਾਉਣਾ | ਬੇਇੱਜ਼ਤੀ ਕਰਵਾਉਣਾ<br>'ਵਾਰਿਸ ਸ਼ਾਹ ਨਾਈ ਨਾਲ ਜੰਗ ਬੱਧਾ,<br>ਖੇੜਿਆਂ ਕੁੱਲ ਮੁਨਾਏ ਕੇ ਦਾੜ੍ਹੀਆਂ ਨੀ' |
| ਦਿਲ ਚਾਣਾ | ਉਦਾਸ ਜਾਂ ਵਿਰਕਤ ਹੋਣਾ, ਰੁਚੀ ਨਾ ਰਹਿਣਾ<br>'ਦਿਲ ਚਾਇਆ ਦੇਸ਼ ਤੇ ਮੁਲਖ ਉਤੋਂ,<br>ਉਹਦੇ ਭਾਇ ਦਾ ਬੋਲਿਆ ਹਾੜ ਮੀਆਂ' |
| ਦਿਲ ਦੀ ਘੁੰਡੀ ਲਾਹੁਣਾ | ਸਾਫ਼ ਦੇ ਸਪੱਸ਼ਟ ਵਿਹਾਰ ਕਰਨਾ, ਮਨ ਵਿਚ ਕੋਈ ਮੈਲ ਜਾਂ ਗਿਲਾ ਸ਼ਿਕਵਾ ਨਾ ਰਖਣਾ<br>'ਵਾਰਿਸ ਸ਼ਾਹ ਸਮਝਾ ਜਟੇਟੜੀ ਨੂੰ,<br>ਲਾਹ ਦਿਲੇ ਦੀ ਘੁੰਡੀਏ ਵਾਸਤਾ ਈ' |
| ਦਿਲ ਫਾਹੁਣਾ | ਪ੍ਰੇਮ ਜਾਲ ਵਿਚ ਫਸਣਾ, ਇਸ਼ਕ ਕਰਨਾ<br>'ਅਸੀਂ ਹੀਰ ਸਿਆਲ ਦੇ ਚਾਕ ਲੱਗੇ,<br>ਜੱਟੀ ਮਹਿਰ ਦੀ ਨਾਲ ਦਿਲ ਫਾਹਿਉ ਜੇ' |
| ਦੀਦ ਮਾਰਨਾ | ਦੀਦਾਰ ਕਰਨਾ, ਅੱਖਾਂ ਸੇਕਣਾ, ਨਜ਼ਾਰਾ ਮਾਨਣਾ<br>'ਧਨ ਮਾਲ ਗਿਆ ਸਿਰ ਵੱਖ ਕਰ ਕੇ,<br>ਦੀਦਬਾਜ਼ ਆਸ਼ਕ ਦੀਦ ਮਾਰਦੇ ਨੀ' |
| ਦੀਦਾ ਤਿੱਖਾ ਹੋਣਾ | ਚੌਕਸ ਜਾਂ ਖ਼ਬਰਦਾਰ ਜਾਂ ਸਾਵਧਾਨ ਹੋਣਾ, ਰੱਖਿਆ ਲਈ ਅੱਖਾਂ ਖੋਲ੍ਹ ਕੇ ਰੱਖਣਾ, ਨਜ਼ਰ ਤਿੱਖੀ ਹੋਣਾ<br>'ਕੁੜੀਏ ਸਾਂਭ ਨਾਹੀਂ ਮਾਲ ਰਾਂਝਿਆਂ ਦਾ,<br>ਕਿਰਸਾਨ ਦਾ ਦੀਦੜਾ ਤ੍ਰਿਖਿਆ ਈ' |



Digitized by Panjab Digital Library | www.panjabdigilib.org

| | |
|---|---|
| ਦੀਨ ਈਮਾਨ ਨਿਘਾਰਨਾ | ਬੇਧਰਮੇ ਹੋਣਾ, ਹੱਕ ਦੀ ਗੱਲ ਨਾ ਕਰਨਾ, ਬੇਈਮਾਨੀ ਕਰਨਾ<br>'ਕੈਦੋ ਆਖਦਾ ਧੀਆਂ ਦੇ ਵੱਲ ਹੋ ਕੇ,<br>ਵੇਖੋ ਦੀਨ ਈਮਾਨ ਨਿਘਾਰਿਆ ਨੇ' |
| ਦੀਨ ਦੁਨੀ ਦੇ ਕੰਮ ਤੋਂ ਜਾਣਾ | ਕਿਸੇ ਜੋਗਾ ਨਾ ਰਹਿਣਾ, ਨਾਕਾਰਾ ਹੋ ਜਾਣਾ<br>'ਵਾਰਿਸ ਸ਼ਾਹ ਮੀਆਂ ਜਿਹਨੂੰ ਇਸ਼ਕ ਲੱਗਾ,<br>ਦੀਨ ਦੁਨੀ ਦੇ ਕੰਮ ਥੀਂ ਜਾਏ ਰਿਹਾ' |
| ਦੂੰਦ (ਦਵੰਦ) ਘੋਲਣਾ | ਫ਼ਸਾਦ ਕਰਨਾ, ਸ਼ੋਰ ਸ਼ਰਾਬਾ ਪਾਣਾ<br>'ਝਿਰਕ ਝੁੰਬੜੇ ਦੇਸ਼ ਦਾ ਇਹ ਜੋਗੀ,<br>ਏਥੇ ਦੂੰਦ ਕੀ ਆਣ ਕੇ ਘੋਲਿਆ ਈ' |
| ਦੁੱਧ ਵਿਚ ਅੰਬ ਦੀ ਫਾੜੀ ਪੈਣਾ | ਕੰਮ ਵਿਗੜਨਾ<br>'ਰਾਂਝਾ ਵੇਖ ਕੇ ਬਹੁਤ ਹੈਰਾਨ ਹੋਇਆ,<br>ਪਈਆਂ ਦੁੱਧ ਵਿਚ ਅੰਬ ਦੀਆਂ ਫਾੜੀਆਂ ਨੀ' |
| ਦੁੱਧ ਵੱਚੋਂ ਪਾਣੀ ਕੱਢਣਾ | ਸੱਚ ਝੂਠ ਪਰਖਣਾ ਜਾਂ ਨਿਤਾਰਨਾ, ਖੋਟਾ ਖਰਾ ਅਲਗ ਕਰਨਾ, ਅਸਲੀਅਤ ਜਾਣਨਾ<br>'ਪਾਣੀ ਦੁੱਧ ਵਿੱਚੋਂ ਕੱਢ ਲੈਣ ਚਾਤੁਰ ,<br>ਜਦੋਂ ਛਿੱਲ ਕੇ ਪਾਉਂਦੇ ਤੀਲੀਆਂ ਵੇ' |
| ਦੇਰ ਦੇ ਤੰਬੂ ਤਾਣਨਾ | ਢਿੱਲ ਕਰਨਾ; ਕਿਸੇ ਮਾਮਲੇ ਨੂੰ ਲਮਕਾਈ ਰੱਖਣਾ<br>'ਫੜੀ ਚਿੱਥ ਕੇ ਲਈ ਲੰਘਾਏ ਪਲ ਵਿਚ,<br>ਤੰਬੂ ਦੇਰ ਦੇ ਅਸੀਂ ਨਾ ਤਾਣਦੇ ਹਾਂ' |

(ਧ)

| | |
|---|---|
| ਧਾਰ ਨਾ ਮਾਰਨਾ | ਪੂਰੀ ਅਣਗਹਿਲੀ ਕਰਨਾ, ਜੁੱਤੀ ਬਰਾਬਰ ਵੀ ਨਾ ਸਮਝਣਾ, ਪਰਵਾਹ ਨਾ ਕਰਨਾ, ਪਾਸ ਨਾ ਫਟਕਣਾ<br>'ਜੇ ਮੈਂ ਜਾਣਦਾ ਹੱਸਣੋਂ ਮਨਾ ਕਰਨਾ, |



Digitized by Panjab Digital Library / www.panjabdigilib.org

ਤੇਰੇ ਟਿੱਲੇ 'ਤੇ ਧਾਰ ਨਾ ਮਾਰਦਾ ਮੈਂ'

| | |
|---|---|
| ਧੀਰੀ ਦੇਣਾ | ਬੁੱਝ ਰਿਹਾ ਅੱਗ ਨੂੰ ਫੌਲਣੀ ਨਾਲ ਭੜਕਾਉਣਾ, ਛੇੜਖ਼ਾਨੀ ਕਰਨਾ<br>'ਅੱਗ ਬੁੱਝੀ ਨੂੰ ਧੀਰੀਆਂ ਲੱਖ ਦਿੱਚਣ,<br>ਬਿਨਾਂ ਫੂਕ ਮਾਰੇ ਨਹੀਂ ਬਾਲੀਏ ਨੀ' |
| ਧੁੱਸ ਦੇ ਕੇ ਵੜਨਾ | ਬਿਨਾਂ ਆਗਿਆ ਕਿਸੇ ਘਰ ਵਿਚ ਅੰਨ੍ਹੇਵਾਹ ਘੁਸ ਜਾਣਾ<br>'ਧੁੱਸ ਦੇਇ ਕੇ ਵਿਹੜੇ ਦੇ ਵਿਚ ਵੜਿਆ,<br>ਹਠ ਕੀਤਾ ਸੁ ਸੱਥ ਦੇ ਚੋਰ ਦਾ ਜੀ' |
| ਧੁੰਮ ਘੱਤਣਾ | ਰੌਲਾ ਪਾਣਾ, ਮਸ਼ਹੂਰ ਕਰਨਾ, ਉਚੇ ਸੁਰ 'ਚ ਕਹਿਣਾ<br>'ਜਾਏ ਹੀਰ ਅੱਗੇ ਧੁੰਮ ਘੱਤੀਆਂ ਨੇ,<br>ਬੱਚਾ ਕੇਹੀ ਉਡਾਈਆ ਖ਼ਾਕ ਮੀਆਂ' |
| ਧੁੰਮ ਪਾਣੀ | ਮਸ਼ਹੂਰੀ ਕਰਨੀ ਢੰਡੋਰਾ ਪਿੱਟਣਾ<br>'ਓਇ ਮੂਰਖਾ ਧੁੰਮ ਕਿਉਂ ਪਾਵਣੀ ਸੀ,<br>ਇਹ ਸੂਰਤ ਨਾ ਗਧੇ ਚੜ੍ਹਾਵਣੀ ਸੀ' |
| ਧੁਰੋਂ ਟੁੱਟੀ ਜੋੜਨੀ | ਮੌਤ ਦਾ ਇਲਾਜ ਕਰਨਾ, ਮ੍ਰਿਤੂ ਨੂੰ ਜੀਵਨ ਵਿਚ ਬਦਲਣਾ, ਧੁਰ ਦਾ ਲਿਖਿਆ ਮਿਟਾਉਣਾ<br>'ਲੱਖ ਵੈਦਗੀ ਵੈਦ ਲਗਾਏ ਥੱਕੇ,<br>ਧੁਰੋਂ ਟੁੱਟੜੀ ਕਿਸੇ ਨਾ ਜੋੜਨੀ ਵੇ' |

(ਨ)

| | |
|---|---|
| ਨਸੀਬ ਦੇ ਰਾਹ ਵਲਣੇ | ਲਿਖਿਆ ਪ੍ਰਾਪਤ ਨਾ ਹੋਣ ਦੇਣਾ, ਪੂਰੀ ਔਕੜ ਜਾਂ ਅੜਚਣ ਪਾਣੀ<br>'ਵਾਰਿਸ ਰੱਬ ਬਖ਼ੀਲ ਨਾ ਹੋਏ ਮੇਰਾ,<br>ਚਾਹੇ ਰਾਹ ਨਸੀਬ ਦੇ ਵੱਲਿਓ ਨੇ' |



Digitized by Panjab Digital Library | www.panjabdigilib.org

ਨੱਕ ਚਾੜ੍ਹਨਾ

ਨੱਕ ਭੌਂ ਚੜ੍ਹਾਣਾ, ਪਸੰਦ ਨਾ ਕਰਨਾ
'ਵੇਖ ਹੋਰਨਾਂ ਨੱਕ ਚੜਾਵਨੀ ਹੈਂ,
ਬੈਠੀ ਪਲੰਘ ਤੇ ਤ੍ਰੁਤੀਏ ਲਾਵਣੀ ਹੈਂ'

ਨੱਕ ਤੇ ਜਾਨ ਹੋਣਾ

ਮਰਨ ਮੰਜੇ ਤੇ ਪਏ ਹੋਣਾ, ਮਰਨ ਦੇ ਨੇੜੇ ਹੋਣਾ
'ਮਰ ਚੁੱਕੀ ਹਾਂ ਜਾਨ ਹੈ ਨੱਕ ਉੱਤੇ,
ਇਕ ਵਾਰ ਜੇ ਦੀਦ ਨਾ ਆਏ ਦੇਣੀ'

ਨੱਕ ਵੱਢਣਾ

ਇੱਜ਼ਤ ਮਿੱਟੀ ਵਿੱਚ ਮਿਲਾਣਾ, ਕਲੰਕਿਤ ਜਾਂ ਅਪਮਾਨਿਤ ਕਰਨਾ
'ਨੱਕ ਵੱਢ ਕੇ ਕੋੜਮਾ ਗਾਲਿਓ ਈ,
ਹੋਇਆ ਫ਼ਾਇਦਾ ਲਾਡ ਲਡਾਵਣੇ ਦਾ'

ਨਜ਼ਰ ਗੁਜ਼ਾਰਨਾ

ਪੇਸ਼ ਕਰਨਾ, ਦੇਣਾ, ਭੇਂਟ ਕਰਨਾ
'ਦਿਨ ਚਾਰ ਬਣਾਏ ਸੁਕਾਏ ਮੁੰਦਰਾਂ,
ਬਾਲ ਨਾਥ ਦੀ ਨਜ਼ਰ ਗੁਜ਼ਾਰੀਆਂ ਨੇ'

ਨਜ਼ਰ ਤਲੇ ਲਿਆਣਾ

ਧਿਆਨ ਯੋਗ ਸਮਝਣਾ, ਪਰਵਾਹ ਕਰਨਾ
'ਨਜ਼ਰ ਤਲੈ ਕਿਉਂ ਲਿਆਂਵਦੀ ਕੰਨ ਪਾਟੇ,
ਜਿਸ ਦੇ ਹੱਸ ਦੇ ਨਾਲ ਜ਼ੰਜੀਰੀਆਂ ਨੀ'

ਨਜ਼ਰ ਭੁਆਣਾ

ਸੰਬੰਧ ਤੋੜਨਾ, ਪਾਸਾ ਵੱਟਣਾ, ਆਪਣਾਪਣ ਖ਼ਤਮ ਕਰਨਾ
'ਆ ਸੁਣੀ ਢਾਕਾ ਸੁਆਹ ਲਾ ਮੂੰਹ ਤੇ,
ਜੋਗੀ ਹੋਏ ਕੇ ਨਜ਼ਰ ਭੁਆ ਬੈਠੋਂ'

ਨੱਥ ਪਾਣਾ

ਕਾਬੂ ਵਿਚ ਕਰਨਾ,ਮਤੀਅ ਜਾਂ ਅਧੀਨ ਬਣਾਉਣਾ
'ਵਫ਼ਾਦਾਰ ਨਾ ਰੰਨ ਜਹਾਨ ਉੱਤੇ,
ਪੈਂਦੀ ਸ਼ੇਰ ਦੇ ਨੱਕ ਵਿਚ ਨੱਥ ਨਾਹੀਂ'

ਨਵਾਂ ਚਾਲਾ ਨਜ਼ਰ ਆਣਾ

ਕਿਸੇ ਦੇ ਰੰਗ ਢੰਗ ਬਦਲੇ ਹੋਏ ਦਿੱਸਣੇ
'ਰੁਖ਼ ਹੋਰ ਦਾ ਹੋਰ ਹੈ ਅੱਜ ਤੇਰਾ,
ਚਾਲਾ ਨਵਾਂ ਕੋਈ ਨਜ਼ਰ ਆਉਂਦਾ ਨੀ'



Digitized by Panjab Digital Library | www.panjabdigilib.org

ਨਿਆਉਂ ਕਮਾਣਾ — ਇਨਸਾਫ਼ ਕਰਨਾ, ਫਰਿਆਦ ਸੁਣਨਾ
'ਦੋਹੀ ਰੱਬ ਦੀ ਨਿਆਉਂ ਕਮਾਉ ਪੈਂਚੋ,
ਭਰੇ ਦਸ ਵਿਚ ਫਾਟਿਆ ਕੁੱਟਿਆ ਹਾਂ'

ਨਿਹਾਲ ਹੋਣਾ — ਖ਼ੁਸ਼ ਹੋਣਾ, ਪਿਆਰ ਭਾਵਨਾ ਰਖਣਾ, ਸੰਗਤ ਵਿਚ ਆਨੰਦ ਪ੍ਰਾਪਤ ਕਰਨਾ
'ਆਖਣ ਦੇਵਰਾਂ ਨਾਲ ਨਿਹਾਲ ਹੋਈਆਂ,
ਸਾਨੂੰ ਸਭ ਸ਼ਰੀਕਣਾਂ ਹਸਦੀਆਂ ਨੀ'
ਜਾਂ
'ਪੀਰ ਦੇਖ ਕੇ ਤਬ੍ਹਾ ਨਿਹਾਲ ਹੋਈ,
ਹੁਕਮ ਕੀਤਾ ਹੈ ਰੱਬ ਨੂੰ ਧਿਆਵਣਾ ਈ'

ਨਿਹਾਲ ਕਰਨਾ — ਪ੍ਰਸੰਨ ਕਰਨਾ, ਬੇੜਾ ਤਾਰਨਾ, ਸੱਭ ਦੁੱਖ ਤਕਲੀਫ਼ਾਂ ਦੂਰ ਕਰਨੀਆਂ
'ਜੋਗ ਦੇਵੇ ਤੇ ਕਰੇ ਨਿਹਾਲ ਮੈਨੂੰ,
ਕੇਹੀਆਂ ਜੀਉ ਤੇ ਘੁੰਡੀਆਂ ਚਾੜ੍ਹੀਆਂ ਨੇ'

ਨਿਹੋਂ ਪਾਲਣਾ — ਪਿਆਰ ਨਿਭਾਉਣਾ, ਇਸ਼ਕ ਵਿਚ ਵਫ਼ਾਦਾਰ ਰਹਿਣਾ
'ਦੌਲਤਮੰਦ ਨੂੰ ਜਾਣਦਾ ਸਭ ਕੋਈ
ਨਿਹੋਂ ਨਾਲ ਗ਼ਰੀਬ ਦੇ ਪਾਲੀਏ ਨੀ'

ਨਿਖ਼ਾਸ ਚੌੜ ਹੋਣਾ — ਪਸ਼ੂ ਮੇਲਾ ਉਜੜਨਾ ਭਾਵ ਬੇਰੌਣਕੀ ਹੋਣਾ, ਬਰਬਾਦ ਹੋਣਾ
'ਇਕ ਜਾਣ ਖੇੜੇ ਰੋਂਦੇ ਜ਼ੂਹ ਨੂੰ ਜੀ,
ਵੇਖੇ ਤਾਂ ਚੌੜ ਨਿਖ਼ਾਸ ਹੋਈ'

ਨਿਘਰਾ ਬੋੜ ਹੋਣਾ — ਦਿਲ ਦਾ ਡੁੱਬਣਾ, ਸਾਹ ਸਤ ਨਾ ਰਹਿਣਾ, ਤਬਾਹ ਹੋਣਾ
'ਹਾਏ ਹਾਏ ਮੁੱਠੀ ਓਹਦੀ ਗੱਲ ਸੁਣ ਕੇ,
ਮੈਂ ਤਾਂ ਨਿੱਘਰਾ ਬੋੜ ਹੋ ਗਈ ਜੇ ਨੀ'

ਨੀਰ ਦਾ ਘੜਾ ਪਲਟਣਾ — ਬਹੁਤ ਰੋਣਾ



Digitized by Panjab Digital Library | www.panjabdigilib.org

| | |
|---|---|
| | 'ਬੁੱਕਲ ਵਿਚ ਚੋਰੀ ਚੋਰੀ ਹੀਰ ਰੋਵੇ,<br>ਘੜਾ ਨੀਰ ਦਾ ਚਾਇ ਪਲੋਟਿਆ ਸੂ' |
| ਨੇਕ ਸਾਇਤ ਦਾ ਰਜੂਅ ਹੋਣਾ | ਸ਼ੁਭ ਘੜੀ ਦਾ ਪਰਤਣਾ<br>'ਉਸ ਦੀ ਨੇਕ ਸਾਇਤ ਰਜੂਅ ਆਣ ਹੋਈ,<br>ਮਿਲੇ ਰਾਹ ਜਾਂਦੇ ਪੰਜ ਪੀਰ ਮੀਆਂ' |
| ਨੇਕ ਕਮਾਈ ਕਰਨਾ | ਚੰਗੇ ਅਮਲ ਕਰਨਾ, ਸ਼ੁਭ ਕਰਮ ਕਮਾਣਾ,<br>ਹਲਾਲ ਦੀ ਖਾਣੀ<br>'ਵਾਰਿਸ ਸ਼ਾਹ ਉਹ ਸਦਾ ਹੀ ਜੀਂਵਦੇ ਨੀ,<br>ਜਿਨ੍ਹਾਂ ਕੀਤੀਆਂ ਨੇਕ ਕਮਾਈਆਂ ਨੀ' |

(ਪ)

| | |
|---|---|
| ਪਸ਼ਮ ਤੇ ਲਿਖਣਾ | ਕੁੱਝ ਪਰਵਾਹ ਨਾ ਕਰਨਾ, ਬਹੁਤ ਤੁੱਛ ਸਮਝਣਾ,<br>ਕੋਈ ਮਹੱਤਵ ਨਾ ਦੇਣਾ<br>'ਜੇ ਤਾਂ ਪਿੰਡ ਦਾ ਖ਼ੌਫ ਵਿਖਾਵਨੀ ਹੈਂ,<br>ਲਿਖਾਂ ਪਸ਼ਮ ਤੇ ਇਹ ਗਿਰਾਵੜਾ ਨੀ' |
| ਪਸਾਰ ਪਸਾਰਨਾ | ਗੱਲ ਜਾਂ ਕਾਰਜ ਨੂੰ ਲੰਮਿਆਉਣਾ, ਤੂਲ ਦੇਣਾ<br>'ਫੱਟ ਹੈਨ ਲੜਾਈ ਦੇ ਅਮਲ ਵਾਈ,<br>ਐਵੇਂ ਹੋਰ ਪਸਾਰ ਪਸਾਰਦੇ ਨੀ' |
| ਪਹਾੜ ਤੋਂ ਪਕੜ ਸੁਟਣਾ | ਭੁੱਖ ਤੇ ਬੇਕਾਰੀ ਦੇ ਸੰਕਟ ਵਿਚ ਪਾ ਦੇਣਾ,<br>ਸੁਰੱਖਿਅਤ ਵਾਤਾਵਰਣ ਖੋਹ ਲੈਣਾ, ਧੱਕਾ ਦੇ<br>ਦੇਣਾ<br>'ਤਦੋਂ ਭਾਬੀਆਂ ਸਾਕ ਨਾ ਬਣਦੀਆਂ ਸਨ,<br>ਜਦੋਂ ਸੁੱਟਿਆ ਪਕੜ ਪਹਾੜ ਉਤੋਂ' |
| ਪਖੰਡ ਰਚਨਾ/ਰਚਾਣਾ | ਪਰਪੰਚ ਰਚਣਾ, ਧੋਖੇ ਦਾ ਜਾਲ ਫੈਲਾਣਾ<br>'ਵਾਰਿਸ ਸ਼ਾਹ ਇਹ ਕੁਦਰਤਾਂ ਰੱਬ ਦੀਆਂ ਨੇ<br>ਵੇਖ ਨਵਾਂ ਪਖੰਡ ਰਚਾਇਓ ਨੇ' |



Digitized by Panjab Digital Library | www.panjabdigilib.org

**ਪੰਚਾਇਤਾਂ ਜੋੜਨੀਆਂ**

ਇਕੱਠ ਕਰਨੇ, ਬਹਿਸਾਂ ਕਰਨੀਆਂ
'ਕੇਹੀਆਂ ਆਣ ਪੰਚਾਇਤਾਂ ਜੋੜੀਆਂ ਨੀ,
ਅਸੀਂ ਰੰਨ ਨੂੰ ਰੇਉੜੀ ਜਾਣਦੇ ਹਾਂ'

**ਪੱਛ ਕੇ ਲੂਣ ਲਾਣਾ**

ਦੁਖੀ ਨੂੰ ਹੋਰ ਦੁਖਾਉਣਾ
'ਵਾਰਿਸ ਸ਼ਾਹ ਮੀਆਂ ਜਿਵੇਂ ਪੱਛ ਕੇ ਤੇ,
ਕੋਈ ਉਪਰੋਂ ਲੂਣ ਚਾ ਲਾਂਵਦਾ ਈ'

**ਪੱਟੀਆਂ ਪੜ੍ਹਾਣਾ**

ਕੰਨ ਭਰਨੇ, ਪੁੱਠੀ ਸਿੱਖਿਆ ਦੇਣੀ, ਮੰਦੀ ਸਲਾਹ ਦੇਣਾ,
'ਵਾਰਿਸ ਸ਼ਾਹ ਗਰੀਬ ਦੀ ਅਕਲ ਘੁੱਠੀ,
ਇਹ ਪੱਟੀਆਂ ਇਸ਼ਕ ਪੜ੍ਹਾਈਆਂ ਨੀ।'

**ਪੱਤਰਾ ਹੋਣਾ**

ਨੱਸ ਜਾਣਾ, ਹਵਾ ਹੋਣਾ, ਪੱਤਰਾ ਵਾਚਣਾ
'ਵਾਰਿਸ ਸ਼ਾਹ ਜਾਂ ਨਾਥ ਨੇ ਹੁਕਮ ਕੀਤਾ,
ਲਹਿੰਦਾ ਟਿੱਲਿਓਂ ਪੱਤਰਾ ਹੋਇਆ ਈ'

**ਪਤਾਸਿਆਂ ਦੇ ਨਕਸ਼ ਸਮਾਨ ਹੋਣਾ**

ਫ਼ਾਨੀ ਜਾਂ ਨਾਸ਼ਵਾਨ ਹੋਣਾ, ਮਿਟਣਹਾਰ ਹੋਣਾ
ਵਾਰਿਸ ਸ਼ਾਹ ਵਿਸਾਹ ਕੀ ਜ਼ਿੰਦਗੀ ਦਾ,
ਸਾਡੀ ਉਮਰ ਹੈ ਨਕਸ਼ ਪਤਾਸਿਆਂ ਤੇ'

**ਪੌਥਲੀ ਮਾਰ ਕੇ ਬਹਿਣਾ**

ਚੌਕੜੀ ਮਾਰ ਕੇ ਬੈਠ ਜਾਣਾ, ਡੇਰਾ ਪਾ ਲੈਣਾ, ਉੱਠਣ ਦਾ ਨਾਮ ਨਾ ਲੈਣਾ
'ਜਿੱਥੇ ਗੱਭਰੂ ਹੋਣ ਜਾ ਖਹੇ ਓਥੇ,
ਪਵੇ ਮਾਰ ਕੇ ਬਹੇ ਪੌਥਲੀਆਂ ਨੀ'

**ਪਰ ਖੂਹ ਗੇੜਨਾ**

ਕਿਸੇ ਤੀਵੀਂ ਦੀ ਪਤ ਲਾਹੁਣੀ, ਪਰਾਈ ਨਾਰ ਨਾਲ ਸੇਜ ਮਾਣਨੀ
'ਫੱਡ ਅਰਲੀਆਂ ਜੋਗ ਭਜਾ ਨੱਠੇ,
ਪਰ ਖੂਹ ਨੂੰ ਅਜੇ ਨਾ ਗੇੜਿਆ ਨੇ'

**ਪਰਦੇ ਕੱਜਣੇ**

ਦੂਜੇ ਦਾ ਭੇਦ ਪ੍ਰਗਟ ਨਾ ਕਰਨਾ, ਲਾਜ ਰੱਖਣਾ



Digitized by Panjab Digital Library | www.panjabdigilib.org

'ਭੀੜਾਂ ਪੈਂਦੀਆਂ ਰੰਗ ਵਟਾਏ ਦੇਵਣ,
ਪੜਦੇ ਆਸ਼ਕਾਂ ਦੇ ਮਰਦ ਕੱਜਦੇ ਨੀ'

**ਪਰ੍ਹੇ 'ਚ ਦਾੜ੍ਹੀ ਮੁਨਾਉਣਾ** — ਸਭ ਦੇ ਸਾਮ੍ਹਣੇ ਅਪਮਾਨਤ ਹੋਣਾ
'ਤੇਰੇ ਬੈਨਿਆਂ ਵਿਆਹ ਲੈ ਗਏ ਖੇੜੇ,
ਦਾੜ੍ਹੀ ਪਰ੍ਹੇ ਦੇ ਵਿਚ ਮੁਨਾਏ ਬੈਠੋਂ'

**ਪੱਲੂ ਪਾਣਾ** — ਮਿੰਨਤਾਂ ਕਰਨਾ, ਤਰਲੇ ਕਰਨਾ
'ਇਹਦੀ ਪਈ ਉਮਰ ਵਿਹਾਉਂਦੀ ਹੈ,
ਜ਼ਾਰੋ ਜ਼ਾਰ ਰੋਂਦੀ ਪੱਲੂ ਪਾਉਂਦੀ ਹੈ'

**ਪੜਤਨਾ ਪਾੜਨਾ** — ਅਚੱਰਜ ਗੱਲ ਕਰਨੀ,ਕਾਰਾ ਕਰਨਾ
'ਅੱਗੇ ਜੋਗੀ ਤੋਂ ਮਾਰ ਕਰਾਇਆਈ,
ਹੁਣ ਹੋਰ ਕੀ ਪੜਤਣਾ ਪਾੜਨਾ ਏ'

**ਪਾਇਲਾਂ ਪਾਣਾ** — ਨਖ਼ਰੇ ਜਾਂ ਮਟਕ ਨਾਲ ਨ੍ਰਿਤ ਕਰਨਾ, ਖ਼ੁਸ਼ੀ ਨਾਲ ਨੱਚਣਾ ਟੱਪਣਾ
'ਟਿੱਕਾ ਬਿੰਦਲੀ ਬਣੀ ਨਾਲ ਲੂਲ੍ਹਾਂ,
ਵਾਂਗ ਮੋਰ ਦੇ ਪਾਇਲਾਂ ਪਾਂਵਦੀ ਹੈ'

**ਪਾਸਣਾ ਲਾਣਾ** — ਤੇਜ਼ ਨਸਣਾ, ਅੱਡੀ ਲਾ ਕੇ ਭਜਾਣਾ
'ਉਹਨੂੰ ਫਾਟ ਕੇ ਕੁੱਟ ਚਕਚੂਰ ਕੀਤਾ,
ਸਿਆਲੀ ਲਾਇ ਕੇ ਪਾਸਣਾ ਧਾਈਆਂ ਨੀ'

**ਪਾਸਿਆਂ ਤੇ ਰੁਲਦੇ ਰਹਿਣਾ** — ਅਣਗੌਲੇ ਰਹਿਣਾ, ਖੱਜਲ ਖ਼ੁਆਰ ਹੋਣਾ
'ਤੇਰੇ ਮਾਪਿਆਂ ਸਾਕ ਕੁਥਾਉਂ ਕੀਤਾ,
ਅਸੀਂ ਰੁਲਦੜੇ ਰਹਿ ਗਏ ਪਾਸਿਆਂ ਤੇ'

**ਪਾਟ ਲੱਥਣਾ** — ਪਾਟੇ ਖ਼ਾਂ ਬਣਨਾ, ਬੇਹਦ ਘਮੰਡੀ ਹੋਣਾ
'ਕਿਉਂ ਵਿਗੜ ਕੇ ਤਿਗੜ ਕੇ ਪਾਟ ਲੱਥੋਂ,
ਅੰਨ ਆਬੇਹਯਾਤ ਹੈ ਭੁੱਖਿਆਂ ਨੂੰ'

**ਪਾਨ ਪੱਤ ਲਾਹੁਣਾ** — ਨਿਰਾਦਰੀ ਕਰਨਾ, ਅਪਮਾਨਿਤ ਕਰਨਾ,



Digitized by Panjab Digital Library | www.panjabdigilib.org

ਪੱਤਹੀਣ ਕਰਨਾ
'ਜੇ ਮੈਂ ਉਠ ਕੇ ਪਾਣ ਪੱਤ ਲਾਹ ਸੁੱਟਾਂ,
ਕੌਣ ਪੱਚ ਇਹ ਕਿਸੇ ਗਰਾਊਂ ਦਾ ਈ'

ਪਾਰ ਉਤਾਰਨਾ — ਮੌਤ ਦੇ ਘਾਟ ਉਤਾਰਨਾ, ਜਾਨੋਂ ਮਾਰਨਾ
'ਜਿਸ ਵਕਤ ਦਿੱਤਾ ਅਸਾਂ ਰਾਇ ਫ਼ਤਵਾ,
ਉਸੇ ਵਕਤ ਹੀ ਪਾਰ ਉਤਾਰਨੀਗੇ'

ਪਾੜ੍ਹਨੇ ਪਾੜਨਾ — ਬਹੁਤ ਯਤਨ ਕਰਨਾ
'ਮਤਾਂ ਬਾਗ਼ ਗਾਇਆ ਮੇਰਾ ਜੀਊ ਖੁੱਲ੍ਹੇ,
ਅੰਤ ਇਹ ਵੀ ਪੜ੍ਹਨਾ ਪਾੜਨੀ ਹਾਂ'

ਪਿਊ ਪਈ ਹੋਣਾ — ਧੁੰਮ ਪੈਣੀ, ਚਰਚਾ ਹੋਣਾ
'ਕਿਵੇਂ ਵੇਖੀਏ ਓਸ ਮਸਤਾਨੜੇ ਨੂੰ,
ਜਿਸ ਦੀ ਤ੍ਰਿਞਣਾਂ ਵਿਚ ਪਿਊ ਪਈ ਜੇ ਨੀ'

ਪਿਸਤਾ ਕੱਢਣਾ — ਕਚੂਮਰ ਕੱਢ ਦੇਣਾ, ਬੁਰੀ ਤਰ੍ਹਾਂ ਕੁੱਟਣਾ
'ਜਦੋਂ ਮੋਹਲੀਆਂ ਪਕੜ ਕੇ ਗਿਰਦ ਹੋਈਏ,
ਪਿਸਤੇ ਕੱਢੀਏ ਚੀਨਿਆਂ ਕੋਟਿਆਂ ਦੇ'

ਪਿੱਛਾ ਛੱਡਣਾ — ਖਹਿੜਾ ਛੱਡਣਾ
'ਤੈਂਡਾ ਭਲਾ ਥੀਵੀ ਸਾਡਾ ਛੱਡ ਪਿੱਛਾ,
ਅੱਥਾ ਜੀਵੀਏ ਆਲੀਏ ਭੋਲੀਏ ਨੀ'

ਪਿੱਛਾ ਦੇਣਾ — ਸਾਥ ਛੱਡਣਾ, ਮੂੰਹ ਮੋੜਨਾ, ਪਾਸਾ ਵੱਟਣਾ
'ਪਿੱਛਾ ਅੰਤ ਨੂੰ ਦੇਵਣਾ ਹੋਏ ਜਿਸ ਨੂੰ,
ਝੁੱਗਾ ਓਸ ਦਾ ਕਾਸ ਨੂੰ ਪੱਟੀਏ ਨੀ'

ਪਿੱਛੋਂ ਜਹਾਜ਼ ਲੱਦ ਕੇ ਆਣਾ — ਵਹੁਟੀ ਦੁਆਰਾ ਪੇਕਿਆਂ ਤੋਂ ਬਹੁਤਾ ਦਾਜ ਦਾਨ ਲੈ ਕੇ ਆਣਾ
'ਘਰ ਬਾਰ ਤੇਰਾ ਅਸੀਂ ਕੋਈ ਨਾਹੀਂ,
ਜਾਪੇ ਲੱਦ ਕੇ ਪਿੱਛੋਂ ਜਹਾਜ਼ ਆਈ'



Digitized by Panjab Digital Library / www.panjabdigilib.org

ਪਿੜੂ ਮੱਲਣਾ

ਘੋਲ ਜਾ ਲੜਾਈ ਝਗੜਾ ਕਰਨਾ, ਜ਼ੋਰ ਆਜ਼ਮਾਈ ਕਰਨਾ
'ਭਲਾ ਆਖ ਕੀ ਖੱਟਣਾ ਈ,
ਵਾਰਿਸ ਸ਼ਾਹ ਦੇ ਨਾਲ ਪੜ ਮਨ ਕੇ ਨੀ'

ਪੁੱਜ ਕੇ ਖ਼ਰਾਬ ਹੋਣਾ

ਬਹੁਤ ਵਿਗੜੇ ਹੋਣਾ, ਚੌੜ ਚਾਣਨ ਹੋਣਾ
'ਵਾਰਿਸ ਸ਼ਾਹ ਮੂੰਹ ਉਂਗਲੀਆਂ ਲੋਕ ਘੱਤਣ,
ਧੀਓ ਮਲਕੀ ਦੀ ਪੁੱਜ ਖ਼ਰਾਬ ਹੈ ਨੀ'

ਪੁੱਠੀਆਂ ਜਾਂ ਅਪੁੱਠੀਆਂ ਛਾਲਾਂ ਲੈਣੀਆਂ ਜਾਂ ਮਾਰਨੀਆਂ

ਅੰਤਾਂ ਦੀ ਖੁਸ਼ੀ ਕਾਰਣ ਨੱਚਣਾ ਕੁੱਦਣਾ
'ਫਾਲਾਂ ਲੈਣ ਅਪੁੱਠੀਆਂ ਖੁਸ਼ੀ ਹੋਏ,
ਲਾ ਮਜਲਸਾਂ ਖੇਡਦੇ ਵੱਤਦੇ ਨੀ'

ਪੁਰਜ਼ਾ ਪੁਰਜ਼ਾ ਕਰਨਾ

ਖ਼ੂਬ ਕੁਟਾਈ ਕਰਨੀ, ਹੱਥ ਪੈਰ ਤੋੜਨਾ, ਕਚੂਮਰ ਕੱਢ ਦੇਣਾ
'ਸੱਚ ਆਖ ਤੂੰ ਖੁਲ੍ਹ ਕੇ ਕਰਾਂ ਪੁਰਜ਼ੇ,
ਕੋਈ ਬੁਰਾ ਜੇ ਏਸ ਨਾਲ ਫੇੜਿਆਂ ਨੇ'

ਪੂਰੀਆਂ ਪਾਣਾ

ਸਫਲਤਾ ਸਹਿਤ ਕੰਮ ਕਰਨਾ, ਕੰਮ ਸਿਰੇ ਚਾੜ੍ਹਨਾ
'ਖਾਏ ਕਸਮ, ਸੁਗੰਧ ਤੂੰ ਘੋਲ ਪੀਤੀ,
ਛੋਬ ਸੁੱਟਿਉ ਪੂਰੀਆਂ ਪਾਈਆਂ ਨੀ'

ਪੇਸ਼ ਜਾਣਾ

ਵਾਹ ਚਲਣਾ, ਵਸ ਚਲਣਾ, ਕੰਮ ਆਉਣਾ
'ਤਹਾਂ ਭਸਮ ਲਗਾਏ ਕੇ ਭਸਮ ਹੋਣਾ,
ਪੇਸ਼ ਜਾਏ ਨਾ ਗਰਬੇ ਤੇ ਕ੍ਰਿਮ ਮੀਆਂ'

ਪੈਜ ਸਵਾਰਨੀ

ਭੁਗਤ ਸੁਆਰਨੀ, ਮੁਰੰਮਤ ਕਰਨੀ, ਕੁਟਾਈ ਕਰਨੀ
'ਰਲੋ ਮਿਲੋ ਖਾਂ ਤੁਸੀਂ ਸਹੇਲੀਓ ਨੀ,
ਲੰਡੇ ਚੁਗ਼ਲ ਦੀ ਪੈਜ ਸਵਾਰੀਏ ਨੀ'

ਪੈਰ ਚੱਟਣਾ

ਅੰਨ੍ਹੀ ਸ਼ਰਧਾ ਰੱਖਣਾ, ਪੂਰਣ ਸ਼ਰਧਾਲੂ, ਮੁਰੀਦ



Digitized by Panjab Digital Library | www.panjabdigilib.org

| | |
|---|---|
| | ਜਾਂ ਸੇਵਕ ਹੋਣਾ, ਹੱਦੋਂ ਬਾਹਰੀ ਸੇਵਾ ਕਰਨਾ<br>'ਜਾਂਦੇ ਸਭ ਆਜ਼ਾਰ ਯਕੀਨ ਕਰ ਕੇ,<br>ਵਾਰਿਸ ਸ਼ਾਹ ਦੇ ਪੈਰ ਜੇ ਚੱਟੀਏ ਨੀ' |
| ਪੈਰ ਪਕੜਨਾ/ਫੜਨਾ | ਮੁਆਫ਼ੀ ਮੰਗਣਾ, ਖਿਮਾ ਯਾਚਣਾ ਕਰਪੈਰ<br>'ਪੈਰ ਪਕੜ ਫ਼ਕੀਰ ਨੂੰ ਕਰੀਂ ਰਾਜ਼ੀ,<br>ਨਹੀਂ ਏਸ ਦੀ ਆਹ ਪੈ ਜਾਸੀਆਂ ਨੀ' |
| ਪੈਰ ਧੁਆਣੇ | ਸੇਵਾ ਕਰਾਉਣੀ<br>'ਅਫ਼ਲਾਤੂਨ ਸ਼ਾਗਿਰਦ, ਗ਼ੁਲਾਮ ਅਰਸਤੂ,<br>ਲੁਕਮਾਨ ਥੀਂ ਪੈਰ ਧੁਆਵਣੇ ਵੇ' |
| ਪੌਲੇ ਪੈਣਾ | ਬਹੁਤ ਅਪਮਾਨ ਹੋਣਾ, ਸਿਰ ਤੇ ਜੁੱਤੀਆਂ ਪੈਣਾ<br>'ਅਮਲਾਂ ਬਾਝ ਦਰਗਾਹ ਵਿਚ ਪੈਣ ਪੌਲੇ,<br>ਲੋਕਾਂ ਵਿਚ ਮੀਆਂ ਵਾਰਿਸ ਸ਼ਾਹ ਹੋਇਆ' |

(ਫ)

| | |
|---|---|
| ਫਸਤਾ ਵੱਢਣਾ | ਪੇਚੀਦਾ ਮਸਲਾ ਹਲ ਕਰਨਾ, ਸਿਆਪਾ ਮੁਕਾ ਦੇਣਾ<br>'ਆਓ ਨੱਢੀਏ ਵੱਢੀਏ -ਇਹ ਫਸਤਾ,<br>ਜੋਗ ਪੂਰ ਕਾਈ ਏਸ ਪਾਈਆ ਈ' |
| ਫ਼ਸਾਦ ਗਲ ਪਾਣਾ | ਪੁਆੜਾ ਪਾਣਾ, ਸੰਕਟ ਜਾਂ ਮੁਸੀਬਤ ਵਿਚ ਫਸਣਾ ਜਾਂ ਫਸਾਣਾ<br>ਇਹ ਮਸਤ ਮਲੰਗ ਨਾ ਛੇੜੀਏ ਨੀ,<br>ਕੋਈ ਵੱਡਾ ਫ਼ਸਾਦ ਗਲ ਪਾਸੀਆ ਨੀ' |
| ਫ਼ਸਾਦ ਗੁਜ਼ਾਰਨਾ | ਪੁਆੜਾ ਪਾਣਾ, ਝਗੜਾ ਖੜਾ ਕਰਨਾ<br>'ਲਿਆਓ ਪਕੜ੍ਹ ਨਿਕਾਹ ਮੂੰਹ ਬੰਨ੍ਹ ਉਸਦਾ,<br>ਕਿਹਾ ਕੋਈ ਫ਼ਸਾਦ ਗੁਜ਼ਾਰਦੀ ਹੈ' |
| ਫ਼ਸਾਦ ਦੀ ਅਲਖ ਵੱਢਣੀ | ਸਦਾ ਲਈ ਝਗੜਾ ਖ਼ਤਮ ਕਰਨਾ |



Digitized by Panjab Digital Library | www.panjabdigilib.org

| | |
|---|---|
| | 'ਆਟਾ ਘੱਤੇ ਕੇ ਰੁੱਗ ਜਾਂ ਬੁੱਕ ਚੀਨਾ,<br>ਵਿੱਚੋਂ ਅਲਖ ਫ਼ਸਾਦ ਦੀ ਵੱਢੀਏ ਨੀ' |
| ਫ਼ਕੜੀ ਲਾਣਾ | ਝੂਠਾ ਦੋਸ਼ ਲਾ ਕੇ ਕਿਸੇ ਨੂੰ ਠੱਠਾ ਕਰਨਾ, ਬੇਇਜ਼ਤੀ ਕਰਨ ਦੇ ਅੰਦਾਜ਼ ਵਚ ਤਾਲੀਆਂ ਵਜਾਣਾ<br>'ਗੱਲ ਤਾਈਆਂ ਇਹ ਬਣਾਇ ਛੱਡੀ,<br>ਮਗਰ ਜੱਟ ਦੇ ਫੱਕੜੀ ਲਾਈਆਂ ਈ' |
| ਫ਼ਜ਼ਲ ਦਾ ਪੱਲਾ ਫੇਰਨਾ | ਕਿਰਪਾ ਜਾਂ ਮੇਹਰ ਕਰਨੀ<br>'ਸਾਡੀ ਚਰੀਂ ਵਹੁੜੀ ਨਾਮ ਰੱਬ ਦੇ ਤੇ,<br>ਕੋਈ ਫ਼ਜ਼ਲ ਦਾ ਪਲੂੜਾ ਚਾਏ ਫੇਰੀਂ' |
| ਫੰਧ ਲਾਉਣਾ | ਫਾਹੁਣਾ, ਜਾਲ ਵਛਾਉਣਾ, ਪ੍ਰਪੰਚ ਰਚਨਾ<br>'ਮੰਗੂ ਬਾਬਲੇ ਦਾ ਤੇ ਤੂੰ ਚਾਕ ਮੇਰਾ,<br>ਇਹ ਭੀ ਫੰਧ ਲੱਗੇ ਜੇ ਤੂੰ ਲਾਵਨਾ ਵੇ' |
| ਫਨ ਚਲਾਣਾ | ਚਾਲਾਕੀ ਕਰਨਾ, ਮਕਰ ਦਾ ਜਾਲ ਫੈਲਾਣਾ<br>'ਸ਼ੇਖ਼ ਸਾਅਦੀ ਦੇ ਫ਼ਲਕ ਨੂੰ ਖ਼ਬਰ ਨਾਹੀਂ,<br>ਜੀਕੂੰ ਹੋਏ ਕੇ ਫਨ ਚਲਾਉਂਦੀ ਹੈ' |
| ਫ਼ਰਸ਼ ਹੋਣਾ | ਢਹਿ ਢੇਰੀ ਹੋਣਾ, ਪੂਰੀ ਤਰ੍ਹਾਂ ਸ਼ਿਥਲ ਜਾਂ ਸੁੰਨ ਹੋਣਾ<br>'ਰਾਂਝਾ ਤੁਰਤ ਪੜਾਏ ਕੇ ਫ਼ਰਸ਼ ਹੋਇਆ,<br>ਦਿਲੋਂ ਆਹ ਦੇ ਠੰਡੜੇ ਸਾਹ ਮਾਰੇ' |
| ਫ਼ਲਕ ਨੂੰ ਖ਼ਬਰ ਨਾ ਹੋਣਾ | ਬਿਲਕੁਲ ਗਿਆਨ ਨਾ ਹੋਣਾ, ਪੂਰੀ ਰਾਜ਼ਦਾਰੀ ਜਾਂ ਰਹਸਯ ਦਾ ਕਾਇਮ ਰਹਿਣਾ<br>'ਸ਼ੇਖ਼ ਸਾਅਦੀ ਦੇ ਫ਼ਲਕ ਨੂੰ ਖ਼ਬਰ ਨਾਹੀਂ,<br>ਜੀਕੂੰ ਰੋਇਕੇ ਫਨ ਚਲਾਉਂਦੀ ਹੈ' |
| ਫਾਹੀਆਂ ਔੜਣਾ | ਮਕਰ ਦਾ ਜਾਲ ਵਿਛਾਣਾ,ਧੋਖੇ ਨਾਲ ਕਾਬੂ |



Digitized by Panjab Digital Library | www.panjabdigilib.org

| | |
|---|---|
| | ਕਰਨਾ<br>'ਅੱਗੇ ਕੱਢ ਕੁਰਾਨ ਤੇ ਬਹੇਂ ਮਿੰਬਰ,<br>ਕੇਹਾ ਅੱਡਿਓ ਮਕਰ ਦੀਆਂ ਫਾਹੀਆਂ ਨੂੰ' |
| ਫਾਟ ਖਾਣਾ, | ਕੁਟ ਖਾਣਾ, ਕੁਟਾਈ ਕਰਵਾਣਾ<br>'ਜਿਹੜੇ ਮਕਰ ਦੇ ਪੈਰ ਖਲਾਰ ਬੈਠੇ,<br>ਬਿਨਾਂ ਫਾਟ ਖਾਧੇ ਨਹੀਂ ਜਾਵਣੇ ਵੇ' |
| ਫੇੜਨਾ ਫੇੜਨਾ | ਬਦੀ ਜਾਂ ਖ਼ਰਾਬੀ ਕਰਨਾ<br>'ਵੇਖੋ ਵਿਚ ਦਰਬਾਰ ਦੇ ਝੂਠ ਬੋਲਣ,<br>ਇਹ ਵੱਡਾ ਹੀ ਫੇੜਨਾ ਫੇੜਿਆ ਨੇ' |

## (ਬ)

| | |
|---|---|
| ਬਹਿਸ਼ਤ ਜ਼ਮੀਨ ਤੇ ਆਣਾ | ਕਿਸੇ ਥਾਂ ਦਾ ਅਤਿ ਦਾ ਸੁੰਦਰ ਹੋਣਾ<br>'ਕੇਹੀ ਸਿਫ਼ਤ ਹਜ਼ਾਰੇ ਦੀ ਆਖ ਸਕਾਂ,<br>ਗੋਇਆ ਬਹਿਸ਼ਤ ਜ਼ਮੀਨ 'ਤੇ ਆਇਆ ਈ' |
| ਬੱਧੜੀ ਮੁੱਠ ਜਾਣਾ | ਚੁੱਪ ਚਪੀਤੇ ਜਾਣਾ, ਬਿਨਾਂ ਰੌਲਾ ਪਾਏ ਜਾਂ ਭੇਦ ਦੀ ਗੱਲ ਨਸ਼ਰ ਕੀਤੇ ਖਿਸਕਣਾ<br>'ਰੁੱਠੇ ਆਦਮੀ ਘਰਾਂ ਵਰ ਆਣ ਮਲਦੇ,<br>ਗੱਲ ਸਮਝਦਾ ਬਧੜੀ ਮੁੱਠ ਗਿਆ' |
| ਬਲਾਈਆਂ ਲੈਣਾ | ਸਦਕੇ ਜਾਣਾ, ਵਾਰੇ ਜਾਣਾ, ਘੋਲ ਘੁਮਾਣਾ, ਦੂਜੇ ਤੇ ਪਈਆਂ ਬਲਾਵਾਂ ਆਪਣੇ ਸਿਰ ਲੈਣਾ<br>'ਸਹਿਤੀ ਸਮਝਿਆ ਇਹ ਰਲ ਗਏ ਦੋਵੇਂ,<br>ਲਈਆਂ ਘੱਤ ਫਕੀਰ ਬਲਾਈਆਂ ਨੀ' |
| ਬਾਗ਼ ਬਾਗ਼ ਹੋਣਾ | ਬਹੁਤ ਪ੍ਰਸੰਨ ਹੋਣਾ<br>'ਬਾਗ਼ ਬਾਗ਼ ਰੰਝੇਟੜਾ ਹੋਇ ਗਿਆ,<br>ਜਦੋਂ ਨਾਉਂ ਜਟੇਟੀਆਂ ਦੱਸਿਆ ਈ' |



Digitized by Panjab Digital Library | www.panjabdigilib.org

**ਬਾਜ਼ਾਰ ਵਿਚ ਡੌਂਗਾ ਲਾਉਣਾ**

ਰੱਜ ਕੇ ਭੰਡੀ ਕਰਨੀ, ਨਸਰ ਕਰਨਾ
'ਵਾਂਗੂੰ ਢੋਲ ਹਰਾਮ ਸ਼ੈਤਾਨ ਦੇ ਨੀ,
ਡੌਂਗਾ ਵਿੱਚ ਬਜਾਰ ਦੇ ਲਾਇਆ ਈ'

**ਬਾਜ਼ੀ ਦੇਣਾ/ਮਾਰਨਾ**

ਕਲਾਬਾਜ਼ੀਆਂ ਖਾਣਾ, ਛਲ ਫਰੇਬ ਕਰਨਾ
'ਬਾਜੀ ਦਿੱਤੀਆ ਨੀ ਪਿਉਆਂ ਬੁਢਿੱਆਂ ਨੂੰ,
ਲੱਪਾਂ ਮਾਵਾਂ ਦੇ ਮੂੰਹਾਂ ਤੇ ਮਾਰਿਓ ਨੇ'

**ਬਾਝ ਦੰਮਾਂ ਮੁੱਲ ਲੈਣਾ**

ਦਾਸ ਜਾਂ ਗ਼ੁਲਾਮ ਬਣਾ ਲੈਣਾ, ਸ਼ਰਧਾਲੂ ਜਾਂ ਇਹਸਾਨਮੰਦ ਬਣਾਉਣਾ
'ਮੇਰਾ ਕੰਮ ਕਰ ਮੁੱਲ ਲੈ ਬਾਝ ਦੰਮਾਂ,
ਦੂਣਾ ਬੋਲ ਲੈਂ, ਜੋ ਕੁੱਝ ਬੋਲੀਆਂ ਨੀ'

**ਬਾਣ ਪੈਣਾ**

ਬੁਰੀ ਆਦਤ ਪੈਣੀ, ਭੈੜੀ ਵਾਦੀ ਦੇ ਸਿਕਾਰ ਹੋਣਾ
'ਸੜੇ ਲੇਖ ਸਾਡੇ ਬਾਣ ਪਈ ਤੈਨੂੰ,
ਬੜੀ ਸੋਹਣੀ ਧੀ ਨੂੰ ਲੀਕ ਲੱਗੀ'

**ਬਾਬ ਬਣਾਨਾ**

ਮੰਦਾ ਸਲੂਕ ਕਰਨਾ, ਦੁਰਦਸ਼ਾ ਕਰਨਾ
'ਕੱਢਾਂ ਮਾਰ ਸ਼ਰੀਕ ਮਜ਼ਾਕ ਕਰਦੇ,
ਭਾਈਆਂ ਰਾਂਝੇ ਦੀ ਬਾਬ ਬਣਾਈਆਂ ਨੀ'

**ਬੁਨਿਆਦ ਪੱਟਣਾ**

ਕੁਲ ਨਾਸ਼ ਕਰਨਾ
'ਕਫ਼ਨੀ ਪਾੜ ਬਾਦਸ਼ਾਹ ਦੇ ਜਾਇ ਕੂਕਾਂ,
ਮੈਂ ਤਾਂ ਪਟ ਸੁੱਟਾਂ ਬੁਨਿਆਦ ਮੀਆਂ'

**ਬੁਰਾ ਕਮਾਣਾ**

ਬੁਰਾਈ ਕਰਨਾ, ਮੰਦਾ ਕੰਮ ਕਰਨਾ
'ਤੈਨੂੰ ਬਾਣ ਹੈ ਬੁਰਾ ਕਮਾਵਣੇ ਦੀ,
ਐਵੇਂ ਟੱਕਰਾਂ ਪਿਆ ਲੜਾਂਵਣਾ ਹੈ'

**ਬੇੜੇ ਡੋਬਣਾ**

ਸਭ ਕੁੱਝ ਤਬਾਹ ਹੋ ਜਾਣਾ, ਕੱਖ ਨਾ ਰਹਿਣਾ
'ਘੁੰਡ ਆਸ਼ਕਾਂ ਦੇ ਬੇੜੇ ਡੋਬ ਦੇਂਦਾ,
ਨੈਣਾਂ ਤਾੜ ਕੇ ਪਿੰਜਰੇ ਵਾੜੀਏ ਨੀ'



Digitized by Panjab Digital Library | www.panjabdigilib.org

| | |
|---|---|
| ਬੈਠ ਜਾਲਣਾ | ਟਿਕ ਕੇ ਦਿਨ ਕਟੀ ਕਰਨਾ, ਕਠਿਨਾਈ ਵਿਚ ਨਿਰਵਾਹ ਕਰਨਾ<br>'ਨਾਰ ਸੋਈ ਜੋ ਮਾਲ ਬਨ ਬੈਠ ਜਾਲੇ,<br>ਪਿਆਦਾ ਸੋਈ ਜੋ ਬਹੁਤ ਸੁਜਾਨ ਹੋਵੇ' |
| ਬੋਲੀ ਮਾਰਨਾ | ਤਾਹਨਾ ਦੇਣਾ, ਆਵਾਜ਼ਾ ਕੱਸਣਾ, ਚੋਟ ਕਰਨਾ<br>'ਜੋਗੀ ਹੋਏ ਲਾਚਾਰ ਜਦ ਨਜ਼ਰ ਕੀਤੀ,<br>ਤਦੋਂ ਚੇਲਿਆਂ ਬੋਲੀਆਂ ਮਾਰੀਆਂ ਨੀ' |

(ਭ)

| | |
|---|---|
| ਭਸਮ ਹੋਣਾ | ਤਬਾਹ ਹੋਣਾ, ਖੁਦ ਨੂੰ ਮਿਟਾਣਾ<br>'ਤਹਾਂ ਭਸਮ ਲਗਾਏਕੇ ਭਸਮ ਹੋਣਾ,<br>ਪੇਸ਼ ਜਾਏ ਨਾ ਗਰਬ ਤੇ ਭ੍ਰਿਮ ਮੀਆਂ' |
| ਭੰਗ ਝਾੜਨਾ | ਮਸਤੀ ਉਤਾਰਨਾ, ਸੂਤ ਕਰਨਾ<br>'ਵੱਡੇ ਕਮਲਿਆਂ ਦੀ ਅਸੀਂ ਭੰਗ ਜਾੜੀ,<br>ਐਥੇ ਕਈ ਫਕੀਰੀਆਂ ਸੌਰੀਆਂ ਵੇ' |
| ਭੀੜ ਕੱਟਣਾ | ਕਸ਼ਟ ਨਿਵਾਰਨਾ, ਔਕੜ ਦੂਰ ਕਰਨਾ<br>'ਦੋਸਤ ਸੋਈ ਜੋ ਬਖ਼ਤ ਵਿਚ ਭੀੜ ਕੱਟੇ,<br>ਯਾਰ ਸੋਈ ਜੋ ਯਾਰ ਕੁਰਬਾਨ ਹੋਵੇ' |
| ਭੁੰਨ ਖਾਣਾ | ਬਹੁਤ ਤੰਗ ਕਰਨਾ, ਮਨ ਸਾੜਨਾ, ਹੱਦੋਂ ਬਾਹਰਾ ਕਲੇਸ਼ ਦੇਣਾ<br>'ਜਿਨ੍ਹਾਂ ਮਾਉਂ ਤੇ ਬਾਪ ਨੂੰ ਭੁੰਨ ਖਾਧਾ,<br>ਮੂੰਗ ਚਨੇ ਕੁਆਰੀਆਂ ਖੇਲੀਆਂ ਨੇ' |
| ਭੁੰਨੇ/ਭੁੰਜੇ ਦਾਣੇ ਬੀਜਣਾ | ਵਿਅਰਥ ਕੰਮ ਕਰਨਾ,ਅਜਿਹਾ ਕੰਮ ਕਰਨਾ ਜਿਸ ਦਾ ਕੋਈ ਉਸਾਰੂ ਸਿੱਟਾ ਨਾ ਨਿਕਲੇ<br>'ਕਿਸੇ ਤਤੜੇ ਵਕਤ ਸੀ ਨਿਹੁੰ ਲੱਗਾ,<br>ਤੁਸਾਂ ਬੀਜਿਆ ਭੁੰਨਿਆਂ ਦਾਣਿਆਂ ਨੂੰ' |



Digitized by Panjab Digital Library | www.panjabdigilib.org

| | |
|---|---|
| ਭੁੱਲੀਆਂ ਲਾਵਣਾ | ਗਲਤੀ ਦੀ ਮੁਆਫ਼ੀ ਮੰਗਣਾ, ਖਿਮਾ ਯਾਚਨਾ ਕਰਨਾ, ਗ਼ਲਤੀਆਂ ਠੀਕ ਕਰਨਾ<br>'ਪਹਿਲਾਂ ਸਾੜ ਕੇ ਜਿਉ ਨਿਮਾਨੜੇ ਦਾ,<br>ਪਿੱਛੋਂ ਭੁੱਲੀਆਂ ਲਾਵਣੇ ਲਗਦੀਆਂ ਹੋ' |
| ਭੇਡ ਦੇ ਖੂਨ ਤੇ ਪਿੰਡ ਮਾਰਨਾ | ਆਪਣੇ ਥੋੜ੍ਹੇ ਜਿਹੇ ਹੋਏ ਨੁਕਸਾਨ ਪਿੱਛੇ ਦੂਜੇ ਦਾ ਬਹੁਤ ਵੱਡਾ ਨੁਕਸਾਨ ਕਰਨਾ<br>'ਖੂਨ ਭੇਡ ਦੇ ਪਿੰਡ ਜੇ ਮਾਰ ਲਈਏ,<br>ਉਜੱੜ ਜਾਏ ਜ਼ਹਾਨ ਤੇ ਜਗ ਸਾਰਾ' |
| ਭੇੜ ਮਚਾਣਾ | ਜਾਨਵਰਾਂ ਦਾ ਟੱਕਰ ਮਾਰਨ ਦਾ ਮੁਕਾਬਲਾ ਹੋਣਾ, ਲੜਨਾ<br>'ਕੇਹਾ ਭੇੜ ਮਚਾਇਓ ਈ ਕੌਚਿਆ ਵੇ,<br>ਮੈਥਾ ਭ੍ਰਾਹਿਓ ਈ ਸੌਕਣਾਂ ਵਾਂਗ ਕੇਹਾ ?' |
| ਭੋਗ ਪਾਣਾ | ਸਮਾਪਤ ਕਰਨਾ, ਖ਼ਤਮ ਕਰਨਾ<br>'ਸਾਰੰਗ ਨਾਲ ਤਿਲੰਗ ਸ਼ਹਾਨੀਆਂ ਦੇ,<br>ਰਾਗ ਸੂਹੀ ਦਾ ਭੋਗ ਚਾ ਪਾਂਵਦਾ ਈ' |

(ਮ)

| | |
|---|---|
| ਮਸਤੀਆਂ ਨਾਲ ਪਾਟਣਾ | ਹੱਦੋਂ ਬਾਹਰਾ ਮਸਤ ਹੋਣਾ, ਖ਼ੁਦੀ ਹੋਣਾ<br>'ਕੋਈ ਆਖਦੀ ਮਸਤਿਆ ਚਾਕ ਫਿਰਦਾ,<br>ਨਾਲ ਮਸਤੀਆਂ ਪਾਟਦਾ ਗਾਉਂਦਾ ਏ' |
| ਮਸਲੇ ਕਹਿਣਾ | ਸ਼ਰ੍ਹਾ ਸੰਬੰਧੀ ਪ੍ਰਸ਼ਨਾਂ ਦੇ ਉੱਤਰ ਦੇਣਾ ਜਾਂ ਸ਼ਰ੍ਹਾ ਨਾਲ ਸੰਬੰਧਿਤ ਸਮੱਸਿਆਵਾਂ ਦੇ ਹੱਲ ਦੱਸਣ<br>'ਸ਼ਮਸ ਦੀਨ ਕਾਜ਼ੀ ਨਿਤ ਕਹੇ ਮਸਲੇ,<br>ਸ਼ੇਖ਼ ਧੀਉ ਦਾ ਵਿਆਹ ਸਵਾਬ ਹੈ ਨੀ' |
| ਮਹਿਲ ਚਾੜ੍ਹ ਕੇ ਪੌੜੀਆਂ ਚਾਣਾ | ਸੋਹਣੀ ਸੰਗਤ ਪ੍ਰਦਾਨ ਕਰਕੇ ਵਿਛੋੜਾ ਦੇਣਾ, ਕਿਸੇ ਪਾਸੇ ਦਾ ਨਾ ਛੱਡਣਾ |



Digitized by Panjab Digital Library | www.panjabdigilib.org

'ਏਹਾ ਹੱਦ ਹੀਰੇ ਤੇਰੀ ਨਾਲ ਸਾਡੀ,
ਮਹਿਲ ਚਾੜ੍ਹ ਕੇ ਘੋੜੀਆਂ ਗਾਈਆਂ ਨੀ'

| | |
|---|---|
| ਮਕਰ ਦੇ ਪੈਰ ਖਿਲਾਰਨਾ | ਠੱਗੀ ਜਾਂ ਛਲ ਫ਼ਰੇਬ ਕਰਨਾ<br>'ਜਿਹੜੇ ਮਕਰ ਦੇ ਪੈਰ ਖਲਾਰ ਬੈਠੇ,<br>ਬਿਨਾਂ ਫਾਟ ਖਾਧੇ ਨਹੀਂ ਜਾਂਵਣੇ ਵੇ' |
| ਮਕਰ ਪਸਾਰਨਾ | ਪਖੰਡ ਕਰਨਾ<br>ਅਸਾਂ ਹੱਸ ਕੇ ਆਣ ਸਲਾਮ ਕੀਤਾ,<br>ਆਖ ਕਾਸ ਨੂੰ ਮਕਰ ਪਸਾਰਿਆ ਈ' |
| ਮਗ਼ਜ਼ ਖਪਾਣਾ | ਦਿਮਾਗ਼ੀ ਤੌਰ ਤੇ ਪਰੇਸ਼ਾਨ ਕਰਨਾ, ਸਿਰ ਖਾਣਾ, ਦਿਮਾਗ਼ ਚੱਟਣਾ<br>'ਕਹਿਆ ਅਸਾਂ ਸੋ ਰੱਬ ਤਹਿਕੀਕ ਕਰਸੀ,<br>ਕੇਹਾ ਆਣ ਕੇ ਮਗ਼ਜ਼ ਖਪਾਈਓ ਨੀ' |
| ਮੰਜਿਓਂ ਹੇਠ ਕਦਮ/ਪੈਰ ਨਾ ਪਾਣਾ | ਘਰ ਵਿਚ ਬੈਠੇ ਰਹਿਣਾ, ਆਰਾਮ ਤਲਬ ਹੋਣਾ, ਕਿਤੇ ਘੁੰਮਣ ਫਿਰਨ ਜਾਂ ਕੰਮ ਕਾਰ ਕਰਨ ਲਈ ਨਾ ਜਾਣਾ<br>'ਕਿਸ ਮਨ੍ਹਾਂ ਕੀਤਾ ਖੇਤ ਨਾ ਜਾਏ,<br>ਕਦਮ ਮੰਜਿਉਂ ਹੇਠ ਨਾ ਪਾਉਂਦੀ ਹੈ' |
| ਮਤਾ ਕਰਨਾ | ਮਤਾ ਪਕਾਣਾ, ਸਕੀਮ ਬਣਾਉਣਾ<br>'ਸਹੀਆਂ ਨਾਲ ਮਿਲ ਕੇ ਹੀਰ ਮਤਾ ਕੀਤਾ,<br>ਖਿੰਡ ਫੁੰਡ ਕੇ ਗੱਲੀਆਂ ਮੱਲੀਆਂ ਨੀ' |
| ਮਤਾ ਪਕਾਣਾ | ਗੋਂਦ ਗੁੰਦਣਾ, ਖੜਯੰਤਰ ਰਚਨਾ, ਕਿਸੇ ਮੁਹਿੰਮ ਨੂੰ ਸਰ ਕਰ ਕਰਨ ਲਈ ਇੱਕਮਤ ਹੋਣਾ<br>'ਭਾਈਚਾਰੇ ਨੂੰ ਮੇਲ ਬਹਾਇਉ ਨੇ,<br>ਧੀ ਮਾਰਨ ਦਾ ਮਤਾ ਪਕਾਇਉ ਨੇ' |
| ਮੱਥਾ ਡਾਹੁਣਾ | ਟੱਕਰ ਲੈਣੀ, ਮੁਕਾਬਲਾ ਕਰਨਾ<br>'ਵਾਰਿਸ ਸ਼ਾਹ ਸਮਝਾਂ ਜਟੇਟੀਆਂ ਨੂੰ, |



Digitized by Panjab Digital Library | www.panjabdigilib.org

ਸਾਡੇ ਨਾਲ ਮੱਥਾ ਕੇਹਾ ਡਾਹਿਉ ਜੀ'

| | |
|---|---|
| ਮੱਥਾ ਲਾਣਾ | ਟਾਕਰਾ ਕਰਨਾ, ਉਲਝਣਾ<br>'ਤੇਰੇ ਨਾਲ ਜੇ ਏਸ ਨੇ ਵੈਰ ਚਾਇਆ,<br>ਮੱਥਾ ਏਸ ਦੇ ਨਾਲ ਮੈਂ ਲਾਉਣੀ ਹਾਂ' |
| ਮੱਥੇ ਲਗਣਾ | ਮੁਲਾਕਾਤ ਹੋਣਾ (ਮੰਦੇ ਭਾਵ ਵਿਚ), ਆਮ੍ਹਣੇ ਸਾਮ੍ਹਣੇ ਹੋਣਾ<br>'ਕੇਹੀ ਚੰਦਰੀ ਲੱਗੀ ਏ ਆਣ ਮੱਥੇ,<br>ਅੱਖੀਂ ਅੱਸਾਂ ਦੀ ਪੈਣ ਭੰਬੀਹੀਆ ਨੀ' |
| ਮੱਥੇ ਲੇਖ ਦੀ ਰੇਖ ਵਹਿਣਾ | ਭਾਗਾਂ ਦਾ ਲਿਖਿਆ ਅੱਗੇ ਆਣਾ<br>'ਨਹੀਂ ਰੱਬ ਦੇ ਗ਼ਜ਼ਬ ਥੋਂ ਲੋਕ ਡਰਦੇ,<br>ਮੱਥੇ ਲੇਖ ਦੀ ਰੇਖ ਵਹਿ ਗਈ ਜੇ ਨੀ' |
| ਮੱਥੇ ਵੱਟ ਪਾਣਾ | ਨਾਰਾਜ਼ ਹੋਣਾ, ਖਿਝਣਾ<br>'ਰਾਤੀਂ ਰਾਂਝੇ ਨੇ ਮੱਝੀਆਂ ਆਣ ਢੋਈਆਂ,<br>ਚੂਚਕ ਸਿਆਲ ਮੱਥੇ ਵੱਟ ਪਾਇਆ ਈ' |
| (ਮਨ ਵਿਚ) ਮੈਲ ਆਣਾ | ਮਨ ਵਿਚ ਖੋਟ ਆਣਾ, ਦੁਰਭਾਵਨਾ ਪੈਦਾ ਹੋਣਾ<br>'ਆਈ ਮੈਲ ਤਾਂ ਜੰਨਤ ਮਿਲੇ ਧੱਕੇ,<br>ਰੱਸਾ ਆਸ ਉਮੀਦ ਦਾ ਵੱਢਿਆ ਈ' |
| ਮਰਸ਼ੇ ਮਰਸ਼ ਕਰਨਾ | ਖਿਮਾ ਯਾਚਨਾ ਕਰਨਾ, ਦੁਹਾਈ ਦੇਣਾ<br>'ਬੋਹਲ ਰਾਹਕਾਂ ਦਾ ਧੌਂਸ ਚੌਧਰੀ ਦੀ,<br>ਮਰਸ਼ੇ ਮਰਸ਼ ਦਿਹੁੰ ਰਾਤ ਪੁਕਾਰਨਾ ਕੀ' |
| ਮਾਈਏਂ ਪਾਣਾ | ਵਿਆਹ ਤੋਂ ਪਹਿਲਾਂ ਕੁੜੀ ਨੂੰ ਵੱਟਣਾ ਮਲ ਕੇ ਬਿਠਾਣਾ ਅਤੇ ਉਸਦਾ ਬਾਹਰ ਅੰਦਰ ਜਾਣਾ ਬੰਦ ਕਰਨਾ<br>'ਚੂਚਕ ਸਿਆਲ ਨੇ ਕੌਲ ਵਿਸਾਰ ਕੇ ਤੇ,<br>ਜਦੋਂ ਹੀਰ ਨੂੰ ਪਾਇਆ ਮਾਈਏਂ ਨੀ' |
| ਮਾਮਲਾ ਚਾਣਾ | ਦੱਬੀ ਗੱਲ ਪ੍ਰਗਟ ਕਰਨੀ, ਕਿਸੇ ਦੇ ਵਿਰੁੱਧ ਡਟ |



Digitized by Panjab Digital Library | www.panjabdigilib.org

| | |
|---|---|
| | ਜਾਣਾ, ਝਗੜਾ ਆਰੰਭਣਾ<br>'ਵਾਰਿਸ ਸ਼ਾਹ ਕੁੜੀਆਂ ਅਪ੍ਰਾਧ ਜੁੜੀਆਂ,<br>ਲੰਡੇ ਰਿੱਛ ਨੇ ਮਾਮਲਾ ਚਾਇਆ ਈ' |
| ਮਾਮਾਲਾ/ਮੁਆਮਲਾ ਪੈਣਾ | ਕਿਸੇ ਨਾਲ ਕੰਮ ਪੈਣਾ, ਪੇਚਾ ਲਗਾਣਾ, ਨਾਜ਼ੁਕ ਵਕਤ ਆ ਪੈਣਾ, ਖਟਪਟੀ ਹੋਣਾ<br>'ਅਸਾਂ ਨਾਲ ਕੀ ਮਾਮਲਾ ਪਿਆ ਤੇਰਾ,<br>ਪਰ ਪੇਕਿਆਂ ਵੱਲੋਂ ਗਵਾਰਨੀ ਹੈਂ' |
| ਮਾਰ ਕੇ ਮੁੰਜ ਕਰਨਾ | ਖ਼ੂਬ ਕੁਟਾਈ ਕਰਨਾ, ਬੇਹੱਦ ਕੁੱਟਣਾ<br>'ਖੜ ਦੇਹ ਚੀਣਾ ਖਰ ਖਾਵੰਦਾਂ ਦੇ,<br>ਨਹੀਂ ਮਾਰ ਕੇ ਕਰੂੰਗਾ ਮੁੰਜ ਰੰਨੇ' |
| ਮਾਰਨਾ ਜਾਂ ਤਾਰਨਾ | ਬਰਬਾਦ ਕਰਨਾ ਆਬਾਦ ਕਰਨਾ, ਢਾਹੁਣਾ ਜਾਂ ਬਣਾਉਣਾ<br>'ਇੱਕੇ ਮਾਰ ਜਾਸੀ ਇੱਥੇ ਤਾਰ ਜਾਸੀ,<br>ਇਹ ਮੀਂਹ ਅਨਿਆਉਂ ਦਾ ਆਇਆ ਈ' |
| ਮਾੜੀ ਦੀ ਇੱਟ ਮੋਰੀ ਨੂੰ ਲਾਉਣਾ | ਅਨਜੋੜ ਕਰਾਣਾ, ਢੁਕਵਾਂ ਮੇਲ ਨਾ ਮੇਲਣਾ<br>'ਜਿਹੜੇ ਹੋਣ ਬੇਅਕਲ ਚਾ ਲਾਂਵਦੇ ਨੇ,<br>ਇੱਟਾਂ ਮਾੜੀਆਂ ਦੀਆਂ ਵਿਚ ਮੋਰੀਆਂ ਦੇ' |
| ਮਿੱਝ ਕੱਢਣਾ | ਖ਼ੂਬ ਕੁੱਟਣਾ<br>'ਸਣੇ ਕਵਾਰੀ ਦੇ ਮਾਰ ਕੇ ਮਿੱਝ ਕੱਢੂ,<br>ਨਿਕਲ ਜਾਣਗੀਆਂ ਸਹਿਤੀ ਦੀਆਂ ਚਾਵੜਾਂ ਨੀ' |
| ਮਿਲੇ ਦਿਲਾਂ ਨੂੰ ਵਿਛੋੜਨਾ | ਮਿੱਤਰਾਂ ਵਿਚ ਪਾੜ ਪਾਣਾ, ਦੋਸਤਾਂ ਨੂੰ ਜੁਦਾ ਕਰਨਾ<br>'ਕੀਜੇ ਗ਼ੌਰ ਤੇ ਕੰਮ ਬਣਾਏ ਦੀਜੇ,<br>ਮਿਲੇ ਦਿਲਾਂ ਨੂੰ ਨਾਹ ਵਿਛੋੜੀਏ ਜੀ' |
| ਮੀਟੀ ਮੁੱਠ ਲੰਘਾ ਦੇਣਾ | ਦੋਸ਼ ਪ੍ਰਗਟ ਕੀਤੇ ਬਿਨਾਂ ਜੀਣ ਦੇਣਾ, ਪਰਦੇ ਢੱਕੇ ਰੱਖਣਾ |



Digitized by Panjab Digital Library | www.panjabdigilib.org

| | |
|---|---|
| | 'ਵਾਰਿਸ ਸ਼ਾਹ ਰੱਬ ਨਾਲ ਹਯਾ ਰੱਖੇ,<br>ਮੀਟੀ ਮੁੱਠ ਹੀ ਦੇਵੇ ਲੰਘਾ ਮੀਆਂ' |
| ਮੁੱਖ ਮੋੜਨਾ | ਪਾਸਾ ਵੱਟਣਾ, ਮੂੰਹ ਮੋੜਨਾ, ਨਾਰਾਜ਼ ਹੋਣਾ<br>'ਜਿਚਰ ਜੀਂਵਦੀ ਮੁੱਖ ਨਾ ਮੋੜਸਾਂ ਮੈਂ,<br>ਕਾਹਨੂੰ ਗੈਬ ਦੇ ਬੋਲ ਤੂੰ ਬੋਲਦੀ ਹੈਂ' |
| ਮੁੰਗ ਚਨੇ ਖੇਡਣਾ | ਛਲ ਫਰੇਬ ਕਰਨਾ, ਧੋਖਾ ਦੇਣਾ<br>'ਜਿਨ੍ਹਾਂ ਮਾਊਂ ਤੇ ਬਾਪ ਨੂੰ ਡੁੰਨ ਖਾਧਾ,<br>ਮੁੰਗ ਚਨੇ ਕੁਆਰੀਆਂ ਖੇਲੀਆਂ ਨੇ' |
| ਮੁੰਜ ਕਰਨਾ | ਬੁਰੀ ਤਰ੍ਹਾਂ ਕੁੱਟਣਾ, ਭੋਹ ਕੱਢਣਾ<br>'ਮੈਨੂੰ ਮਾਰ ਕੇ ਉੱਖਲਾਂ ਮੁੰਜ ਕੀਤਾ,<br>ਡੁੱਗੀ ਲਾਏ ਮੁਆਤੜੇ ਸਾੜੀਆਂ ਨੇ' |
| ਮੁਜਰਾ ਲੈਣਾ | ਨਜ਼ਰਾ ਵੇਖਣਾ, ਪੇਸ਼ ਹੋਏ ਦ੍ਰਿਸ਼ ਜਾਂ ਦਰਸ਼ਨ ਨੂੰ ਮਾਨਣਾ<br>'ਸਜ਼ਾ ਖ਼ਲਕ ਦਾ ਵੇਖ ਕੇ ਲਊ ਮੁਜਰਾ,<br>ਕਰੇ ਦੀਦ ਇਸ ਜੰਗ ਦੇ ਪੇਖਣੇ ਨੂੰ' |
| ਮੁੱਠੀ ਮੀਟ ਕੇ ਬਹਿ ਜਾਣਾ | ਦੁਖੀ ਤੇ ਨਿਰਾਸ਼ ਹੋ ਕੇ ਸਬਰ ਕਰਨਾ, ਕਲੇਜਾ ਘੁੱਟ ਕੇ ਬੈਠਣਾ<br>'ਉਹਦਾ ਦੁਖੜਾ ਰੋਵਣਾ ਜਦੋਂ ਸੁਣਿਆ ,<br>ਮੁੱਠੀ ਮੀਟ ਕੇ ਮੈਂ ਬਹਿ ਗਈ ਜੇ ਨੀ' |
| ਮੁਣਸ ਸਹੇੜਨਾ | ਵਰ ਲੱਭਣਾ, ਵਿਆਹ ਕਰ ਦੇਣਾ<br>'ਤੈਨੂੰ ਵੱਡਾ ਉਦਮਾਦ ਆ ਜਾਗਿਆ ਈ,<br>ਤੇਰੇ ਵਾਸਤੇ ਮੁਣਸ ਸਹੇੜੀਏ ਨੀ' |
| ਮੁਫਤ ਵਚ ਮਾਰਿਆ ਜਾਣਾ | ਬਿਨਾਂ ਕਸੂਰ ਦੰਡਤ ਹੋਣਾ, ਬਿਨਾਂ ਦੋਸ਼ ਹੀ ਕੁਟਾਪਾ ਖਾਣਾ ਜਾਂ ਤਬਾਹ ਹੋਣਾ<br>'ਵਾਰਿਸ ਕਿਸੇ ਅਸਾਡੇ ਨੂੰ ਖ਼ਬਰ ਹੋਵੇ,<br>ਐਵੇਂ ਮੁਫਤ ਵਿਚ ਜਾਏਗਾ ਮਾਰਿਆ ਵੇ' |



Digitized by Panjab Digital Library / www.panjabdigilib.org

| | |
|---|---|
| ਮੂੰਹ ਉਂਗਲਾਂ ਘਤਣਾ | ਅੰਗੁਸ਼ਤ ਬਦੰਦਾਂ ਹੋਣਾ (ਉਰਦੂ), ਮੂੰਹ ਵਿਚ ਉਂਗਲਾਂ ਪਾਣਾ, ਪਛਤਾਵਾ, ਹੈਰਾਨ ਹੋਣਾ<br>'ਵਾਰਿਸ ਸ਼ਾਹ ਮੂੰਹ ਉਂਗਲੀਆਂ ਲੋਕ ਘੱਤਣ,<br>ਧੀਉ ਮਲਕੀ ਦੀ ਪੁੱਜ ਖ਼ਰਾਬ ਹੈ ਨੀ' |
| ਮੂੰਹ ਤੇ ਲੱਪ (ਲੱਪੜ) ਮਾਰਨਾ | ਸਬਕ ਸਿਖਾਣਾ, ਨੁੱਕਰੇ ਲਗਾਣਾ<br>'ਬਾਜ਼ੀ ਦਿੱਤੀਆ ਨੀ ਪਿਉਆਂ ਬੁੱਢਿਆਂ ਨੂੰ,<br>ਲੱਪਾਂ ਮਾਵਾਂ ਦੇ ਮੂੰਹਾਂ ਤੇ ਮਾਰਿਓ ਨੇ' |
| ਮੂੰਹ ਨਾਲ ਮਾਰਨਾ | ਅਸਵੀਕਾਰ ਕਰਨਾ, ਰੱਦ ਕਰਨਾ, ਪਰ੍ਹੇ ਸੁੱਟਣਾ<br>'ਵਾਰਿਸ ਸ਼ਾਹ ਤੇਰੇ ਮੂੰਹ ਨਾਲ ਮਾਰਾਂ,<br>ਪੰਡਾਂ ਬੰਨ੍ਹ ਕੇ ਸਭ ਭਲਿਆਈਆਂ ਦੀਆਂ' |
| ਮੂੰਹ ਨਾ ਲਗਾਣਾ/ਲਾਣਾ | ਬੋਲ ਚਾਲ ਨਾ ਰੱਖਣਾ, ਮੇਲ ਜੋਲ ਜਾਂ ਸੰਪਰਕ ਨਾ ਕਰਨਾ<br>'ਜਿਹੜਾ ਪੜ੍ਹੇ ਨਮਾਜ਼ ਹਲਾਲ ਖਾਵੇ,<br>ਉਹਨੂੰ ਮੂਲ ਨਾ ਮੂੰਹ ਲਗਾਂਵਦੇ ਨੀ' |
| ਮੂਤ ਵਿੱਚੋਂ ਮੱਛੀਆਂ ਟੋਲਣਾ | ਅਸੰਭਵ ਜਾਂ ਵਿਅੱਰਥ ਕੰਮ ਕਰਨਾ<br>'ਵਾਰਿਸ ਸ਼ਾਹ ਮੀਆਂ ਅੰਨ੍ਹੇ ਮਿਉਂ ਵਾਂਗੂ,<br>ਪਈ ਮੂਤ 'ਚੋਂ ਮੱਛੀਆਂ ਟੋਲਦੀ ਹੈਂ' |
| ਮੂਤ ਵਿਚੋਂ ਮੱਛੀਆਂ ਫਾਹੁਣੀਆਂ | ਅਸੰਭਵ ਜਾਂ ਵਿਅੱਰਥ ਕੰਮ ਕਰਨਾ<br>'ਸ਼ਿਕਾਰ ਦਰਿਆਉ ਵਿਚ ਖੇਡ ਮੋਈਏ,<br>ਕੇਹੀਆਂ ਮੂਤ ਵਿਚੋਂ ਮੱਛੀਆਂ ਫਾਹੁਣੀ ਏਂ ?' |
| ਮੇਲਾ ਚਲ ਆਣਾ | ਬਰਾਦਰੀ ਦਾ ਇਕੱਠੇ ਹੋ ਕੇ ਆਉਣਾ<br>'ਦੇਸੋਂ ਘੱਲ ਦੇਹੋ ਤਾਂ ਇਹਸਾਨ ਹੋਵੇ,<br>ਨਹੀਂ ਚਲ ਮੇਲਾ ਅਸੀਂ ਆਵਣੇ ਹਾਂ' |
| ਮੋਏ ਗਏ ਹੋਣਾ | ਬਿਲਕੁਲ ਨਾਤਾ ਟੁੱਟ ਜਾਣਾ, ਕਿਸੇ ਗਏ ਵਿਅਕਤੀ ਦੇ ਪਰਤਣ ਦੀ ਬਿਲਕੁਲ ਆਸ ਨਾ |



Digitized by Panjab Digital Library | www.panjabdigilib.org

| | |
|---|---|
| | ਹੋਣਾ<br>'ਹੀਰ ਵਿਆਹ ਦੱਤੀ ਮੋਈ ਗਈ ਸਾਥੋਂ,<br>ਮੂਹ ਧੀ ਦਾ ਨਾਂਹ ਵਿਖਾਇਆ ਜੇ' |
| ਮੋਢਿਆਂ ਤੇ ਚੜ੍ਹਨਾ | ਹਰ ਸਮੇਂ ਦੁਆਲੇ ਹੋਏ ਰਹਿਣਾ, ਮਸਤੇ ਰਹਿਣਾ<br>'ਵਾਰਿਸ ਸ਼ਾਹ ਦੇ ਮੋਢਿਆਂ ਚੜ੍ਹੀਂ ਹੈ ਤੂੰ,<br>ਨਿਕਲ ਜਾਣਗੀਆਂ ਜਵਾਨੀ ਦੀਆਂ ਚਾਵੜਾਂ ਨੀ' |
| ਮੋਢਿਆਂ ਤੋਂ ਥੁੱਕਾਂ ਸੁੱਟਣੀਆਂ | ਨਖ਼ਰੇ ਕਰਨੇ, ਆਕੜ ਸਾੜਨੀ, ਉੱਚੀਆ<br>ਹਵਾਵਾਂ ਵਿਚ ਰਹਿਣਾ<br>'ਅਠਖੇਲੀਆ ਅਹਿਲ ਦੀਵਾਨਿਆ ਵੇ,<br>ਥੁੱਕਾਂ ਮੋਢਿਆਂ ਦੇ ਉੱਤੋਂ ਸੁੱਟਣਾ ਏਂ' |
| ਮੋਰਚਾ ਲਾਣਾ | ਝਗੜਾ ਕਰਨਾ, ਲੜਨਾ, ਆਢਾ ਲਾਣਾ,<br>ਮੁਕਾਬਲਾ ਕਰਨਾ<br>'ਨਾਲ ਜੋਗੀਆਂ ਮੋਰਚਾ ਲਾਇਓ ਈ,<br>ਰੱਜੇ ਜੱਟ ਵਾਂਗੂੰ ਕਿਉਂ ਸੂਕੀਏਂ ਨੀ ' |
| ਮੌਤ ਮੁੱਲ ਲੈਣਾ | ਵੱਡਾ ਖ਼ਤਰਾ ਮੁੱਲ ਲੈਣਾ, ਮੌਤ ਵਿਹਾਜਣਾ<br>'ਇਕ ਪੋਸਤ ਧਤੂਰਾ ਤੇ ਭੰਗ ਪੀ ਕੇ,<br>ਮੌਤ ਓਸ ਨੇ ਮੁੱਲ ਕਿਉਂ ਲਈ ਜੇ ਨੀ' |

## (ਯ)

| | |
|---|---|
| ਯਾਰ ਕਰਨਾ | ਯਾਰ ਬਣਾਉਣਾ, ਇਸ਼ਕ ਕਰਨਾ<br>'ਵੇਖੋ ਲੱਜ ਸਿਆਲਾਂ ਦੀ ਲਾਹ ਸੁੱਟੀ,<br>ਨੱਢੀ ਹੀਰ ਨੇ ਚਾਕ ਨੂੰ ਯਾਰ ਕੀਤਾ' |
| ਯਾਰ ਹੰਢਾਣਾ | ਯਾਰ ਬਣਾਉਣਾ, ਇਸ਼ਕ ਕਰਨਾ<br>'ਵੇਖੋ ਲੱਜ ਸਿਆਲਾਂ ਦੀ ਲਾਹ ਸੁੱਟੀ,<br>ਨੱਢੀ ਹੀਰ ਨੇ ਚਾਕ ਨੂੰ ਯਾਰ ਕੀਤਾ' |



Digitized by Panjab Digital Library / www.panjabdigilib.org

## (ਰ)

| | |
|---|---|
| ਰੱਸੀਆਂ ਦੇ ਸੱਪ ਕਰਨਾ/ਬਣਾਉਣਾ | ਰਾਈ ਦਾ ਪਹਾੜ ਬਣਾਉਣਾ, ਝੂਠੀ ਗੱਲ ਨੂੰ ਅਸਲ ਜਾਂ ਸੱਚੀ ਬਣਾ ਕੇ ਪੇਸ਼ ਕਰਨਾ<br>'ਸੱਪ ਰੱਸੀਆਂ ਦੇ ਕਰਨ ਮਾਰ ਮੰਤਰ,<br>ਤਾਰੇ ਦੇਂਦੀਆਂ ਨੇ ਹੇਠ ਖਾਰੀਆਂ ਦੇ' |
| ਰੰਗ ਮਚਾਣਾ | ਰੌਣਕਾਂ ਲਗਾਣਾ<br>'ਇੱਕ ਤਖ਼ਤ ਹਜ਼ਾਰਿਓਂ ਗੱਲ ਕੀਚੇ,<br>ਜਿੱਥੇ ਰਾਂਝਿਆਂ ਰੰਗ ਮਚਾਇਆ ਈ' |
| ਰਜ਼ਾ ਵਿਚ ਕਿੱਲੀ ਮਾਰਨਾ | ਰੱਬੀ ਭਾਣੇ ਨੂੰ ਰੋਕਣਾ, ਰੇਖ ਵਿਚ ਮੇਖ ਮਾਰਨੀ, ਲਿਖੇ ਭਾਗ ਬਦਲਣਾ<br>'ਕੋਈ ਜਾਇ ਕੇ ਪਕੜ ਫਕੀਰ ਕਾਮਿਲ,<br>ਫਕਰ ਮਾਰਦੇ ਵਿਚ ਰਜ਼ਾਏ ਕਿੱਲੀ' |
| ਰੱਤ ਦੇ ਹੰਝੂ ਰੋਣਾ | ਬਹੁਤ ਰੋਣਾ<br>'ਨਾਉਂ ਲੈਂਦਾ ਹੈ ਜਦੋਂ ਤੂੰ ਜਾਵਣੇ ਦਾ,<br>ਅਸੀਂ ਹੰਝੂਆਂ ਰੱਤ ਦੀਆਂ ਰੁੰਨੀਆਂ ਹਾਂ' |
| ਰੱਤ ਵੰਨਾ ਹੋਣਾ | ਲੋਹਾ ਲਾਖਾ ਹੋਣਾ, ਬਹੁਤ ਗੁੱਸੇ ਵਿਚ ਆਣਾ<br>'ਮੇਹਰ ਵੇਖ ਕੇ ਦੋਹਾਂ ਇੱਕਲਿਆਂ ਨੂੰ,<br>ਗੁੱਸਾ ਖਾਏ ਕੇ ਹੋਇਆ ਹੈ ਰੱਤ ਵੰਨਾ' |
| ਰੰਨਾਂ ਨੂੰ ਘੂਰਨਾ | ਕਾਮ ਤੱਕਣੀ ਨਾਲ ਵੇਖਣਾ<br>'ਖਾਏ ਰੱਜ ਕੇ ਘੂਰਦਾ ਫਿਰੇਂ ਰੰਨਾ,<br>ਕੱਢ ਰਿਕਤਾਂ ਧੀਦੋਂ ਨੂੰ ਫੇੜਦੇ ਨੀ' |
| ਰੱਬ ਦਾ ਦਿੱਤਾ ਸਹਿਣਾ | ਭਾਣਾ ਮੰਨਣਾ, ਰੱਬੀ ਰਜ਼ਾ ਚ ਰਾਜ਼ੀ ਹੋਣਾ<br>'ਜਿਸ ਦਾ ਚੰਨ ਪੁੱਤਰ ਸੁਆਹ ਲਾਏ ਬੈਠਾ,<br>ਦਿੱਤਾ ਰੱਬ ਦਾ ਮਾਉਂ ਸਹਿ ਗਈ ਜੇ ਨੀ' |



Digitized by Panjab Digital Library | www.panjabdigilib.org

ਰੱਬ ਦੀ ਨੀਉਂ ਪੱਟਣੀ — ਰੱਬੀ ਕਾਨੂੰਨ ਤੋੜਨਾ, ਦੈਵੀ ਪ੍ਰਬੰਧ ਨਕਾਰਨਾ
'ਨੀਉਂ ਰੱਬ ਦੀ ਪੱਟਣੀ ਬੜੀ ਔਖੀ,
ਧੀਆਂ ਮਾਰਿਆ ਵੱਡਾ ਸਰਾਪ ਆਵੇ'

ਰੱਬ ਦੇ ਪੱਟੇ ਹੋਣਾ — ਕਿਸੇ ਤੇ ਰੱਬ ਦੀ ਮਾਰ ਵਗਣਾ, ਰੱਬ ਦੁਆਰਾ ਉਜਾੜੇ ਹੋਣਾ
'ਵਾਰਿਸ ਸ਼ਾਹ ਮੀਆਂ ਖਹਿੜੇ ਨਾ ਪਈਏ,
ਕੌਣ ਪਾਟਿਆਂ ਰੱਬ ਦੇ ਪੱਟਿਆਂ ਦੇ'

ਰੜੇ ਮਾਰਨਾ — ਬਹੁਤ ਤਸੀਹੇ ਦੇ ਕੇ ਬੇਬਸੀ ਜਾਂ ਲਾਚਾਰੀ ਦੀ ਹਾਲਤ ਵਿਚ ਮਾਰਨਾ, ਕੋਹ ਕੋਹ ਕੇ ਮਾਰਨਾ
'ਘੁੰਡ ਹੁਸਨ ਦੀ ਆਬ ਛੁਪਾ ਲੈਂਦਾ,
ਵੱਡੇ ਘੁੰਡ ਵਾਲੀ ਰੜੇ ਮਾਰੀਏ ਨੀ'

ਰਾਹ ਪੈਣਾ — ਆਪਣਾ ਰਸਤਾ ਨਾਪਣਾ, ਨਰਾਸ਼ ਹੋ ਕੇ ਕੋਈ ਮੁਹਿੰਮ ਛੱਡ ਦੇਣਾ
'ਲਾਵੇਹਾਰ ਰਾਖੇ ਸਭ ਵਿਦਾ ਹੋਏ,
ਨਾ ਉਮੀਦ ਹੋ ਕੇ ਜੱਟ ਰਾਹ ਪਇਆ'

ਰਾਹ ਹੋਣਾ — ਰਿਵਾਜ ਪੈਣਾ, ਪਰੰਪਰਾ ਸਥਾਪਿਤ ਹੋਣਾ
'ਕੱਚਾ ਸ਼ੀਰ ਪੀਤਾ ਬੰਦਾ ਸਦਾ ਭੁੱਲਾ,
ਧੁਰੋਂ ਆਦਮੋਂ ਭੁੱਲਣਾ ਰਾਹ ਹੋਇਆ'

ਰਾਹ ਮਾਰਨਾ — ਰਾਹੀਆਂ ਨੂੰ ਲੁੱਟਣਾ, ਰਸਤਾ ਬੰਦ ਕਰਨਾ
'ਛੱਡ ਪਾਸ ਨੇ ਤੁਰਕ ਬੇਜ਼ਾਰ ਚੱਲੇ,
ਰਾਹ ਮਾਰਦੇ ਨੇ ਅਠਖੇਲੀਆਂ ਦੇ'

ਰਿਆਇਤਾਂ ਕਰਨਾ — ਪੱਖ ਲੈਣਾ, ਸਮਰਥਨ ਲਿਹਾਜ਼ ਜਾਂ ਹਿਮਾਇਤ ਕਰਨਾ
'ਭਾਬੀ ਕਰੇ ਰਿਆਇਤਾਂ ਜੋਗੀਆਂ ਦੀਆਂ,
ਹੱਥੀਂ ਸੱਚੀਆਂ ਪਾਇ ਹਥੌੜੀਆਂ ਨੀ'

ਰਿਹਾੜ ਪੈਣਾ — ਜ਼ਿੱਦ ਕਰਨਾ, ਖਹਿਣਾ, ਹੱਥ ਧੋ ਕੇ ਮਗਰ ਪੈ ਜਾਣਾ



Digitized by Panjab Digital Library | www.panjabdigilib.org

'ਕੇਹੀ ਫ਼ਕਰ ਦੇ ਆਣ ਰਿਹਾੜ ਪਈਏਂ,
ਭਲਾ ਬਖ਼ਸ਼ ਸਾਨੂੰ ਮਾਪੇ ਜੀਣੀਏ ਨੀ'

| | |
|---|---|
| ਰਿਕਤਾਂ ਕੱਢਣੀਆਂ | ਨੁਕਸ ਕੱਢਣੇ, ਮਖ਼ੌਲ ਕਰਨਾ, ਚੋਭਾ ਲਾਣੀਆਂ, ਕਰੋਧ ਕਰਨਾ, ਲਗਾਵਟ ਦਰਸਾਉਣਾ<br>'ਖਾਏਂ ਰੱਜ ਕੇ ਘੂਰਦਾ ਫਿਰੇਂ ਰੰਨਾਂ,<br>ਕੱਢ ਰਿਕਤਾਂ ਧੀਏ ਨੂੰ ਛੇੜਦੇ ਨੀ' |
| ਰਿਕਤਾਂ ਚਾਣਾ | ਆਢਾ ਲਾਣਾ, ਵਿਰੋਧਤਾ ਕਰਨੀ, ਪੰਗੇ ਲੈਣਾ<br>'ਭਾਬੀ ਆਖਦੀ ਗੁੰਡਿਆ ਮੁੰਡਿਆ ਵੇ,<br>ਸਾਡੇ ਨਾਲ ਕੀ ਰਿਕਤਾਂ ਛੇੜੀਆਂ ਹੋ' |
| ਰਿਕਤਾਂ ਛੇੜਨੀਆਂ | ਹੁਜਤਾਂ ਕਰਨੀਆਂ, ਟਿਚਕਰਾਂ ਕਰਨੀਆਂ<br>'ਹਮੀਂ ਤੱਦਿਆ ਵਾਸਤੇ ਤਿਆਰ ਬੈਠੇ,<br>ਤੁਸੀਂ ਆਣ ਕੇ ਰਿਕਤਾਂ ਛੇੜਦੀਆਂ ਹੋ' |
| ਰਿਜ਼ਕ ਦੀਆਂ ਢੇਰੀਆਂ ਦਾ ਸਾਬਿਤ ਹੋਣਾ | ਦਾਣਾ ਪਾਣੀ ਨਾ ਮੁੱਕਣਾ, ਮੌਤ ਨਾ ਆਉਣਾ<br>'ਬਿਨਾਂ ਹੁਕਮ ਦੇ ਮਰਨ ਨਾ ਉਹ ਬੰਦੇ,<br>ਸਾਬਤ ਜਿਨ੍ਹਾਂ ਦੀਆਂ ਰਿਜ਼ਕ ਦੀਆਂ ਢੇਰੀਆਂ ਨੀ' |
| ਰੀਸ਼ ਮਿਕਰਾਜ਼ ਕਰਨਾ | ਕੈਂਚੀ ਨਾਲ ਦਾੜ੍ਹੀ ਕੱਟਣਾ, ਅਪਮਾਨਿਤ ਕਰਨਾ, ਮਾਤ ਕਰਨਾ<br>'ਅਫ਼ਲਾਤੂਨ ਦੀ ਰੀਸ਼ ਮਿਕਰਾਜ਼ ਕੀਤੀ,<br>ਵਾਰਿਸ ਕੁਦਰਤਾਂ ਵੇਖ ਕੇ ਵਾਰਿਆ ਈ' |
| ਰੁਖ਼ ਹੋਰ ਹੋਣਾ/ਬਦਲਣਾ | ਕਿਰਦਾਰ ਜਾਂ ਵਿਹਾਰ ਤਬਦੀਲ/ ਬਦਲਣਾ<br>'ਰੁਖ਼ ਹੋਰ ਦਾ ਹੋਰ ਹੈ ਅੱਜ ਤੇਰਾ,<br>ਚਾਲਾ ਨਵਾਂ ਕੋਈ ਨਜ਼ਰ ਹੈਂ ਆਉਂਦੇ ਨੀ' |
| ਰੇਉੜੀ ਜਾਣਨਾ | ਤੁੱਛ ਤੇ ਵਿਅਰਥ ਸਮਝਣਾ, ਘਟੀਆ ਜਾਣਨਾ<br>'ਕੇਹੀਆਂ ਆਣ ਪੰਚਾਇਤਾਂ ਜੋੜੀਆਂ ਨੀ,<br>ਅਸੀਂ ਰੰਨ ਨੂੰ ਰੇਉੜੀ ਜਾਣਦੇ ਹਾਂ' |



Digitized by Panjab Digital Library | www.panjabdigilib.org

| | |
|---|---|
| ਰੇਖ ਵਿਚ ਮੇਖ਼ ਮਾਰਨਾ | ਤਕਦੀਰ ਬਦਲਣਾ, ਵਿਗੜੀ ਬਣਾਉਣਾ, ਦੁਰਭਾਗ ਨੂੰ ਸੁਭਾਗ ਵਿਚ ਬਦਲਣਾ<br>'ਤੁਸੀਂ ਫ਼ਕਰ ਅੱਲਾਹ ਦੇ ਪੀਰ ਪੂਰੇ,<br>ਵਿਚ ਰੇਖ ਦੇ ਮੇਖ਼ ਨੂੰ ਮਾਰਦੇ ਹੋ' |
| ਰੇਤ ਦੀ ਕੰਧ ਹੋਣਾ | ਅਸਥਾਈ ਜਾਂ ਮਰਨਸ਼ੀਲ ਹੋਣਾ<br>'ਇਹ ਜੱਗ ਮਕਾਮ ਫ਼ਨਾ ਦਾ ਏ,<br>ਸੱਭਾ ਰੇਤ ਦੀ ਕੰਧ ਇਹ ਜੀਵਣਾ ਈ' |
| ਰੌਲਾ ਗਾਲਾ ਘੱਤਣਾ | ਸ਼ੋਰ ਸ਼ਰਾਬਾ ਕਰਨਾ<br>'ਸਿਰਕੱਪ ਰਸਾਲੂ ਨੂੰ ਵਖ਼ਤ ਪਾਇਆ,<br>ਘੱਤ ਮਕਰ ਦੇ ਰੌਲਿਆਂ ਗਾਲਿਆਂ ਨੂੰ' |

(ਲ)

| | |
|---|---|
| ਲੱਕ ਕੱਸਣਾ | ਪੂਰੀ ਤਿਆਰੀ ਕਰਨਾ<br>'ਸਿੰਗੀ ਖੱਪਰੀ ਬੰਨ੍ਹ ਤਿਆਰ ਹੋਇਆ,<br>ਲੱਕ ਚਾਇ ਫ਼ਕੀਰ ਨੇ ਕੱਸਿਆ ਈ' |
| ਲੱਕ ਬੰਨ੍ਹਣਾ | ਕਮਰ ਕਸਣਾ, ਤਿਆਰ ਬਰ ਤਿਆਰ ਰਹਿਣਾ, ਰੁੱਝਣਾ<br>'ਦਿਹੇਂ ਰਾਤ ਤੂੰ ਜ਼ੁਲਮ ਤੇ ਲੱਕ ਬੱਧਾ,<br>ਮਰੇਂ ਰੂਪ ਸ਼ਿੰਗਾਰੀਏ ਵਾਸਤਾ ਈ' |
| ਲੰਗੋਟੀ ਸ਼ਾਬਤ ਰੱਖਣਾ | ਬ੍ਰਹਮਚਾਰੀ ਰਹਿਣਾ,<br>'ਜਤੀ ਸਤੀ ਨਿਮਾਣਿਆਂ ਹੋਇ ਰਹੀਏ,<br>ਸਾਬਤ ਰੱਖਣਾ ਏਸ ਲੰਗੋਟੜੀ ਨੂੰ' |
| ਲਛੇ ਲਛੇ ਕਰਨਾ | ਹਾਵ ਭਾਵ ਕਰ ਕੇ ਛੇੜਨ ਲਈ ਪ੍ਰੇਰਿਤ ਕਰਨਾ, ਖੁੱਤਾਂ ਸਹੇੜਨੀਆਂ ਜਾਂ ਲੈਣੀਆਂ<br>'ਲਛੇ ਲਛੇ ਕਰਦੀ ਫਿਰੇਂ ਨਾਲ ਫ਼ਕਰਾਂ,<br>ਲੁੱਚ ਚਾਲੜੇ ਇਨ੍ਹਾਂ ਲੰਗੂਰੀਆਂ ਦੇ' |



Digitized by Panjab Digital Library | www.panjabdigilib.org

| | |
|---|---|
| ਲੱਜ ਲਾਹੁਣਾ | ਸ਼ਰਮ ਹਯਾ ਦੂਰ ਕਰਨਾ<br>'ਜਾਂ ਮੈਂ ਸੱਦ ਦਿਤੀ ਅੱਗੋਂ ਲੜਨ ਲੱਗੀ,<br>ਲੱਜ ਲਾਹ ਕੇ ਚਸ਼ਮ ਨੂੰ ਚਾਰ ਕੀਤਾ' |
| ਲੜ ਜੋੜ੍ਹਨਾ | ਸੰਬੰਧ ਸਥਾਪਤ ਕਰਨਾ, ਨੇੜਤਾ ਪ੍ਰਾਪਤ ਕਰਨਾ, ਰਿਸ਼ਤਾ ਗੰਢਣਾ<br>'ਬੰਨ੍ਹ ਹੱਥ ਤੇ ਪੈਰ ਲਟਕਾਏ ਦੇਵਾਂ,<br>ਲੜ ਲੜਕੀਆਂ ਨਾਲ ਕਿਉਂ ਜੋੜਨਾ ਹੈ ?' |
| ਲਾਹੌਲ ਪੜ੍ਹਨਾ | ਬੁਰੇ ਜਾਂ ਸ਼ੈਤਾਨੀ ਅਮਲਾਂ ਜਾਂ ਪ੍ਰਭਾਵਾਂ ਤੋ ਬਚਣ ਲਈ ਇੱਕ ਅਰਬੀ ਵਾਕ ਪੜ੍ਹਨਾ ਜਿਸ ਦਾ ਅਰਥ ਹੈ, ਨਹੀਂ ਹੈ ਤਾਕਤ ਅਤੇ ਤਾਣ ਸਵਾਏ ਰੱਬ ਦੇ<br>'ਚੁੱਪ ਸ਼ਿਲ ਹੋ ਬੋਲਣੋਂ ਰਹੀ ਜੱਟੀ,<br>ਜਿਵੇਂ ਪੜ੍ਹੇ ਲਾਹੌਲ ਸ਼ੈਤਾਨ ਯਾਰੋ' |
| ਲਾਡ ਲਡਾਣਾ | ਮਲ੍ਹਾਰ ਕਰਨਾ, ਬਹੁਤ ਪਿਆਰ ਨਾਲ ਪਾਲਣਾ<br>'ਨੱਕ ਵੱਡ ਕੇ ਕੋੜਮਾ ਗਾਲਿਉ ਈ,<br>ਹੋਇਆ ਫ਼ਾਇਦਾ ਲਾਡ ਲਡਾਵਣੇ ਦਾ' |
| ਲਿੰਗ ਭੰਨਣਾ | ਹੱਡ ਗੋਡੇ ਭੰਨਣਾ, ਕੁਟਾਈ ਕਰਨਾ<br>'ਚੂਚਕ ਆਖਦਾ ਰੱਖ ਤੂੰ ਜਮ੍ਹਾ ਖ਼ਾਤਰ,<br>ਤੇਰੇ ਸੋਟਿਆਂ ਨਾਲ ਮੈਂ ਲਿੰਗ ਭੰਨਾਂ' |
| ਲੀਕ ਲਾਣਾ | ਬਦਨਾਮ ਜਾਂ ਕਲੰਕਿਤ ਕਰਨਾ,ਕਲੰਕ ਦਾ ਟਿੱਕਾ ਲਾਣਾ, ਸ਼ਰਮਿੰਦਾ ਕਰਨਾ, ਬਦਨਾਮੀ ਸਹੇੜਨਾ<br>'ਚਾਕ ਨਾਲ ਇਕੱਲੜੀ ਜਾਏ ਬੇਲੇ,<br>ਅੱਜ ਕੱਲ੍ਹ ਕੋਈ ਲੀਕ ਲਾਂਵਦੀ ਈ' |
| ਲੁੱਡੀਆਂ ਪਾਉਣਾ ਜਾਂ ਮਾਰਨਾ | ਖ਼ੁਸ਼ੀ ਵਿਚ ਨੱਚਣਾ ਟੱਪਣਾ<br>'ਜਦੋਂ ਮਿਲੀ ਵਧਾਈ ਜਾਂ ਖੇੜਿਆਂ ਨੂੰ,<br>ਲੁੱਡੀ ਮਾਰ ਕੇ ਘੁੱਮਰਾਂ ਘਤਦੇ ਨੀ' |



Digitized by Panjab Digital Library / www.panjabdigilib.org

| | |
|---|---|
| ਲੂਤੀਆਂ ਲਾਣਾ | ਚੁਗ਼ਲੀਆਂ ਕਰਕੇ ਭੜਕਾਉਣਾ, ਕੰਨ ਭਰਨੇ<br>'ਝੂਠੀਆਂ ਸੱਚੀਆਂ ਚੁਗਲੀਆਂ ਮੇਲ ਕੇ ਤੇ,<br>ਘਰੋ ਘਰੀ ਤੂੰ ਲੂਤੀਆਂ ਲਾਵਣਾ ਹੈਂ' |
| ਲੇਖ ਸੜਨਾ | ਕਿਸਮਤ ਖ਼ਰਾਬ ਹੋਣੀ<br>'ਸੜੇ ਲੇਖ ਸਾਡੇ ਬਾਣ ਪਈ ਤੈਨੂੰ,<br>ਬੜੀ ਸੋਹਣੀ ਧੀ ਨੂੰ ਲੀਕ ਲੱਗੀ' |
| ਲੇਖਾ ਲੈਣਾ | ਬਦਲਾ ਲੈਣਾ, ਪੁੱਛ ਪੜਤਾਲ ਕਰਨਾ<br>'ਸੈਦਾ ਢਾਇਕੇ ਐਸ ਤੋਂ ਲਏ ਲੇਖਾ,<br>ਅਸੀਂ ਚੀਕਣੋਂ ਜ਼ਰਾ ਨਾ ਡਰਾਂਗੇ ਨੀ' |
| ਲੋਹੜਾ ਆਨਾ | ਗ਼ਜ਼ਬ ਹੋਣਾ, ਮੁਸੀਬਤ ਦਾ ਹੜ੍ਹ ਆਣਾ<br>'ਮਤੀਂ ਦੇਦੇ ਰਹੀ, ਪੈਰੀਂ ਪਏ ਰਹੀ,<br>ਹੀਰ ਨਾ ਮੰਨੇ ਲੋਹੜਾ ਆਇਆ ਈ।' |
| ਲੋਹੜਾ ਘੱਤਣਾ | ਜ਼ੁਲਮ ਕਰਨਾ, ਅੱਤ ਚਾਣੀ<br>'ਹੋਏ ਮਸਤ ਗ਼ਰੂਰ ਤਕੱਬਰੀ ਦੇ,<br>ਲੋਹੜਾ ਘੱਤਿਓ ਆਣ ਕੁਆਰੀਏ ਨੀ' |
| ਲੋਹਾ ਤਾਅ ਕੇ ਚੱਟਣਾ | ਬਹੁਤ ਕਸ਼ਟ ਭੋਗਣਾ, ਅਸਹਿ ਦਰਦ ਸਹਿਣਾ<br>'ਮੇਰੇ ਵਾਸਤੇ ਦੁਖੜੇ ਫਿਰੇ ਜਰਦਾ,<br>ਲੋਹਾ ਤਾਇ ਜੀਭੇ  ਨਾਲ ਚੱਟਿਆ ਸੂ' |

(ਵ)

| | |
|---|---|
| ਵਖਤ ਪਾਨਾ | ਸੰਕਟ ਵਿਚ ਪਾਣਾ, ਔਕੜ ਵਿਚ ਫਸਾਣਾ<br>'ਸਿਰਕੱਪ, ਰਸਾਲੂ ਨੂੰ ਵਖਤ ਪਾਇਆ,<br>ਘੱਤ ਮਕਰ ਦਿਆਂ ਰੌਲਿਆਂ ਗਾਲਿਆਂ ਨੂੰ' |
| ਵੱਟ ਮਾਰਨਾ | ਬੰਨ੍ਹਾਂ ਜਾਂ ਬੰਨ੍ਹੀ ਉਸਾਰਨਾ |



Digitized by Panjab Digital Library | www.panjabdigilib.org

'ਵੱਟ ਮਾਰ ਕੇ ਚਾਰੇ ਹੀ ਤਰਫ ਉੱਚੇ,
ਉਥੇ ਵਲਗਣਾਂ ਖੂਬ ਬਣਾਏ ਬੈਠਾ'

ਵੱਡਾ ਖੂਨ ਗੁਜ਼ਾਰਨਾ — ਬਹੁਤਾ ਕਹਿਰ ਢਾਹੁਣਾ
'ਹਾਏ ਹਾਏ ਫਕੀਰ ਤੇ ਕਹਿਰ ਹੋਇਆ,
ਕੋਈ ਵੱਡਾ ਹੀ ਖੂਨ ਗੁਜ਼ਾਰਿਆਂ ਨੇ'

ਵਲਲੀਆਂ ਪਾਣਾ — ਚੱਕਰ ਚਲਾਣਾ, ਪਰਪੰਚ ਰਚਣਾ
'ਫਿਰੇਂ ਬਹੁਤ ਪਖੰਡ ਖਿਲਾਰਦਾ ਤੂੰ,
ਐਥੇ ਕਿਹੀ ਵਲੱਲੀਆਂ ਪਾਈਆਂ ਨੀ'

ਵਾਰਿਦ ਹੋਣਾ — ਆਉਣਾ ਤਸ਼ਰੀਫ ਲਿਆਉਣਾ, ਪਧਾਰਨਾ
'ਇਹ ਰਜ਼ਾ ਤਕਦੀਰ ਦੀ ਹੋਇ ਰਹੀ,
ਵਾਰਿਦ ਕੌਣ ਹੋ ਦਏ ਹਟਾਇ ਮੀਆਂ'

ਵਾਰਨੇ ਜਾਣਾ — ਕੁਰਬਾਨ ਜਾਣਾ
'ਪਾਏ ਵਾਸਤੇ ਪਰੀ ਤੇ ਹੂਰਜ਼ਾਦਾਂ,
ਜਾਣ ਜੰਨ ਤੇ ਭੂਤ ਦੇ ਵਾਰਨੇ ਨੀ'

ਵਿਛੜਿਆਂ ਨੂੰ ਜੁੱਟ ਕਰਨਾ — ਵਿਛੜੀ ਜੋੜੀ ਮੇਲਣਾ, ਪ੍ਰੇਮੀਆਂ ਦਾ ਮਿਲਣ ਕਰਾਉਣਾ
'ਵਾਰਿਸ ਸ਼ਾਹ ਮੀਆਂ ਪਾਲੀ ਸੋਈ ਚੰਗਾ,
ਜਿਹੜਾ ਵਿਛੜਿਆ ਨੂੰ ਕਰਦਾ ਜੁੱਟ ਜਾਏ'

ਵੈਰ ਕਮਾਨਾ — ਦੁਸ਼ਮਨੀ ਕਰਨਾ, ਦੁਸ਼ਮਨਾਂ ਵਰਗਾ ਸਲੂਕ ਕਰਨਾ
'ਵਾਰਿਸ ਸ਼ਾਹ ਮੀਆਂ ਦੋ ਦੋ ਖ਼ਸਮ ਦੇਂਦੇ,
ਨਾਲ ਬੇਟੀਆਂ ਵੈਰ ਕਮਾਉਂਦੇ ਨੀ'

ਵੈਰ ਚਾਣਾ — ਦੁਸ਼ਮਣੀ ਕਰਨੀ, ਸ਼ਤਰੂਤਾ ਸਹੇੜਨੀ
'ਤੇਰੇ ਨਾਲ ਜੋ ਏਸ ਨੇ ਵੈਰ ਚਾਇਆ,
ਮੈਂਥਾ ਏਸ ਦੇ ਨਾਲ ਮੈਂ ਲਾਉਣੀ ਹਾਂ'



Digitized by Panjab Digital Library / www.panjabdigilib.org

| | |
|---|---|
| ਵੈਰ ਦੇ ਸਮਾਨ ਕਰਨਾ | ਦੁਸ਼ਮਨੀ ਦੇ ਕਾਰਨ ਪੈਦਾ ਕਰਨਾ, ਬਾਨ੍ਹਣੂ ਬੰਨ੍ਹਣੇ<br>'ਆਣ ਪਲੰਘ ਤੇ ਕੌਣ ਸਵਾਲਿਆ ਜੇ,<br>ਮੇਰੇ ਵੈਰ ਦੇ ਤੁਸਾਂ ਸਾਮਾਨ ਕੀਤੇ' |
| ਵੈਰ ਪੈਣਾ | ਦੁਸ਼ਮਨੀ ਕਰਨਾ, ਸਦੀਵੀ ਸ਼ਤਰੂਤ ਰਖਣਾ<br>'ਮੇਰੇ ਨਾਲ ਕੀ ਪਿਆ ਹੈ ਵੈਰ ਚਾਕਾ,<br>ਮੱਥਾ ਸੌਂਕਣਾਂ ਵਾਂਗ ਕੀ ਡਾਹਿਆ ਈ ?' |
| ਵਲਾ ਕਰਨਾ | ਚੀਜ਼ ਜਾਂ ਗੱਲ ਲਕੋਣੀ, ਵੱਲ ਫ਼ਰੇਬ ਕਰਨਾ, ਪਰਦਾ ਰੱਖਣਾ<br>'ਹੁਣ ਕਰੇਂ ਵਲਾ ਕਿਉਂ ਅਸਾਂ ਕੋਲੋਂ,<br>ਇਹ ਕੰਮ ਨਾ ਹੁੰਦੇ ਨੀ ਚੋਰੀਆਂ ਦੇ' |
| ਵਲਾਣੇ ਵਲਣਾ | ਬਹੁਤੀ ਤੇ ਹੱਥ ਮਾਰਨਾ, ਸੰਤੁਸ਼ਟ ਨਾ ਹੋ ਕੇ ਵੱਧ ਤੋਂ ਵੱਧ ਵਸਤਾਂ ਤੇ ਕਬਜ਼ਾ ਕਰਨ 'ਚ ਲੱਗੇ ਰਹਿਣਾ, ਮੱਲਾਂ ਮਾਰਨੀਆਂ<br>'ਸਾਢੇ ਤਿੰਨ ਹੱਥ ਮਿਲਕ ਹੈ ਜ਼ਿਮੀਂ ਤੇਰੀ,<br>ਵਲੇ ਕਾਸ ਨੂੰ ਐਡ ਵਲਾਣਿਆਂ ਨੂੰ' |
| ਵਾਉ ਲੈਣੀ | ਏਕਾਂਤ ਤਿਆਗ ਕੇ ਘੁੰਮਣਾ ਫਿਰਨਾ, ਸੰਸਾਰ ਦਰਸ਼ਨ ਕਰਨੇ<br>'ਕੋਈ ਰੋਜ਼ ਜਹਾਨ ਤੇ ਵਾਉ ਲੈਣੀ,<br>ਭਲਾ ਹੋਇਆ ਨਾ ਚਾਏ ਨਿਬੇੜਿਆ ਨੇ' |
| ਵਾਇਦਾ ਪਾਲਾ | ਔਕੜ 'ਚ ਫਸਾਣਾ, ਚੱਕਰ ਚ ਪਾਣਾ<br>'ਦੇਖੋ ਫ਼ਕਰ ਅੱਲਾਹ ਦੇ ਮਾਰ ਜੱਟੀ,<br>ਓਸ ਜੱਟ ਨੂੰ ਵਾਇਦੇ ਪਾਏ ਗਏ' |
| ਵਾਹ ਚਲਣੀ | ਵੱਸ ਚੱਲਣਾ, ਕਿਸੇ ਕੰਮ ਨੂੰ ਕਰ ਸਕਣ ਯੋਗ ਹੋਣਾ |



Digitized by Panjab Digital Library | www.panjabdigilib.org

| | |
|---|---|
| | 'ਅੱਗੇ ਅੱਗ, ਪਿੱਛੇ ਸੱਪ, ਸ਼ੀਂਹ ਪਾਸੀਂ,<br>ਸਾਡੀ ਵਾਹ ਨਾ ਚਲਦੀ ਚੋਹੀਂ ਰਾਹੀਂ' |
| ਵਾਹ ਪੈਣਾ | ਵਾਸਤਾ ਪੈਣਾ, ਸੰਪਰਕ ਪੈਦਾ ਹੋਣਾ<br>'ਹੀਰ ਚੁੱਪ ਬੈਠੀ ਅਸੀਂ ਕੱਢ ਛੱਡੇ,<br>ਸਾਡਾ ਵਾਹ ਪਿਆ ਨਾਲ ਤੋਰਿਆਂ ਦੇ' |
| ਵਾਹੋ ਦਾਹ ਚਲਣਾ | ਤਾਬੜਤੋੜ ਚਲਣਾ, ਫਟਾਫਟ ਤੁਰਨਾ, ਨੱਸੋਭੱਜੀ ਕਰਨਾ, ਛੇਤੀ ਛੇਤੀ ਜਾਂ ਕਾਹਲੀ ਨਾਲ ਪੈਂਡਾ ਮਾਰਨਾ<br>'ਵਾਹੋ ਦਾਹ ਚੱਲੇ ਰਾਤੋ ਰਾਤ ਖੇੜੇ,<br>ਦੇਹੁੰ ਜਾਇ ਕੇ ਪਿੰਡ ਚੜ੍ਹਾਇਓ ਨੇ' |
| ਵਾਟ ਝਾਗਣਾ | ਬਹੁਤ ਲੰਮਾ ਸਫ਼ਰ ਕਰਨਾ, ਕਠਿਨ ਰਾਹ ਦੀਆਂ ਮੁਸੀਬਤਾਂ ਸਹਿਣਾ<br>'ਖਰੀ ਕਠਨ ਹੈ ਫ਼ਕਰ ਦੀ ਵਾਟ ਝਾਗਣ,<br>ਮੂੰਹੋਂ ਆਖ ਕੇ ਕਾਹੇ ਵਿਗੋਵਣਾ ਹੈਂ' |



Digitized by Panjab Digital Library / www.panjabdigilib.org

